# ਸਿਰਜਣਾ

ਅਪਰੈਲ—ਜੂਨ 1977






ਸੰਪਾਦਕ
**ਰਘਬੀਰ ਸਿੰਘ**

ਨਿਗਰਾਨ
**ਸੰਤ ਸਿੰਘ ਸੇਖੋਂ**

ਇਕ ਕਾਪੀ : **ਢਾਈ ਰੁਪਏ**
ਸਾਲਾਨਾ : **ਦਸ ਰੁਪਏ**

**26**

# ਸਿਰਜਣਾ

ਅਪਰੈਲ-ਜੂਨ 1977

●

ਨਿਗਰਾਨ
**ਸੰਤ ਸਿੰਘ ਸੇਖੋਂ**

●

ਸੰਪਾਦਕ
**ਰਘਬੀਰ ਸਿੰਘ**

●

ਵਿਦੇਸ਼ ਪ੍ਰਤਿਨਿਧ
**ਨਿਰੰਜਨ ਸਿੰਘ ਨੂਰ**

●

ਪਤਾ
**1197, ਸੈਕਟਰ 15-ਬੀ**
**ਚਡੀਗੜ੍ਹ**

●

SIRJANA is approved by DPI Punjab for all schools, colleges and social education centres vide letter No. 2/6-66 B (EP) dated 26.9.66


## ਇਸ ਅੰਕ ਵਿਚ

ਸੰਤ ਸਿੰਘ ਸੇਖੋਂ

# ਸਾਹਿਤ ਦੀ ਵਿਸ਼ੇਸ਼ਤਾ-3

ਜਨਵਰੀ-ਫਰਵਰੀ 1977 ਦੇ 'ਇਕੱਤੀ ਫਰਵਰੀ' ਵਿਚ ਡਾ: ਹਰਿਭਜਨ ਸਿੰਘ ਨੇ ਮੇਰੇ ਲੇਖ (ਸਿਰਜਣਾ, ਅਕਤੂਬਰ-ਦਸੰਬਰ 1976), 'ਸਾਹਿਤ ਦੀ ਵਿਸ਼ੇਸ਼ਤਾ' ਵਿਚ ਦਿਤੇ ਕੁਝ ਵਿਚਾਰਾਂ ਪ੍ਰਤੀ ਆਪੱਤੀਆਂ ਕੀਤੀਆਂ ਹਨ ਜਿਨ੍ਹਾਂ ਦਾ ਉਤਰ ਦੇਣਾ ਮੈਨੂੰ ਯੋਗ ਪ੍ਰਤੀਤ ਹੋਇਆ ਹੈ।

ਉਸਦੀ ਪਹਿਲੀ ਆਪੱਤੀ ਮੇਰੇ ਲੋਕ ਗੀਤਾਂ ਨੂੰ ਨਿਮਨ ਸਾਹਿਤ ਆਖਣ ਉਤੇ ਹੈ। ਡਾ: ਹਰਿਭਜਨ ਸਿੰਘ ਨੇ ਆਪੱਤੀ ਤਾਂ ਲੋਕ ਗੀਤਾਂ ਬਾਰੇ ਮੇਰੀ ਉਕਤੀ ਉਤੇ ਕੀਤੀ ਹੈ ਪਰ ਉਸਨੇ ਇਸ ਵਿਚ ਲੋਕ ਗੀਤਾਂ ਦੇ ਨਾਲ ਸਾਹਿਤ ਗੀਤਾਂ ਨੂੰ ਵੀ ਸ਼ਾਮਿਲ ਕਰ ਲਿਆ ਹੈ। ਮੈਨੂੰ ਇਸ ਮਿਸ਼ਨ ਵਿਰੁਧ ਕੋਈ ਆਪੱਤੀ ਨਹੀਂ, ਸਾਰੀ ਦੁਨੀਆ ਦੀ ਸਾਹਿਤ ਆਲੋਚਨਾ ਵਿਚ ਸਾਹਿਤ ਗੀਤਾਂ ਨੂੰ ਕਵਿਤਾ ਦੀ ਇਕ ਗੌਣ ਵੰਨਗੀ ਸਮਝਿਆ ਜਾਂਦਾ ਹੈ। ਮੈਂ ਵੀ ਸਾਹਿਤ ਗੀਤਾਂ ਨੂੰ ਲੋਕ ਗੀਤਾਂ ਤੋਂ ਕੁਝ ਉਚੇਰੇ ਪੱਧਰ ਉਤੇ ਰਖਦਾ ਹਾਂ ਪਰ ਇਨ੍ਹਾਂ ਨੂੰ ਪੂਰਨ ਅਰਥਾਂ ਵਿਚ ਕਵਿਤਾ ਆਖਣ ਤੋਂ ਸੰਕੋਚ ਕਰਦਾ ਹਾਂ। ਡਾ: ਹਰਿਭਜਨ ਸਿੰਘ ਨੇ ਮੋਹਨ ਸਿੰਘ, ਅੰਮ੍ਰਿਤਾ ਪ੍ਰੀਤਮ ਤੇ ਧੀਰ ਦੀ ਰਚਨਾ ਵਿਚ ਸਾਹਿਤ ਗੀਤਾਂ ਵਲ ਸੰਕੇਤ ਕੀਤੇ ਹਨ ਜਿਨ੍ਹਾਂ ਨੂੰ ਮੈਂ ਪ੍ਰਮਾਣਕ ਸਾਹਿਤਕਾਰ ਹੋਣ ਦੀ ਪ੍ਰਵਾਨਗੀ ਦਿਤੀ ਹੈ ਪਰ ਮੈਂ ਸਪਸ਼ਟ ਕਰ ਦੇਵਾਂ ਮੋਹਨ ਸਿੰਘ, ਅੰਮ੍ਰਿਤਾ ਪ੍ਰੀਤਮ ਅਤੇ ਧੀਰ ਇਨ੍ਹਾਂ ਗੀਤਾਂ ਦੇ ਅਧਾਰ ਉਤੇ ਪ੍ਰਮਾਣਕ ਕਵੀ ਨਹੀਂ। ਉਨ੍ਹਾਂ ਦੀ ਰਚਨਾ ਵਿਚ ਗੀਤਾਂ ਤੋਂ ਅਤਿਰਿਕਤ ਪੂਰਨ ਆਕਾਰ ਦੀਆਂ ਕਵਿਤਾਵਾਂ ਵੀ ਹਨ। ਛੋਟੀਆਂ ਕਵਿਤਾਵਾਂ ਸਾਰੀਆਂ ਹੀ ਗੀਤ ਨਹੀਂ ਹੁੰਦੀਆਂ ਉਨ੍ਹਾਂ ਵਿਚ ਲੋੜੀਂਦਾ ਵਿਸਤਾਰ ਹੁੰਦਾ ਹੈ ਤੇ ਬੌਧਿਕ ਜੋਹਣ ਜਾਚਣ ਵੀ। ਅਜਿਹੀਆਂ ਕਵਿਤਾਵਾਂ ਦੇ ਸਰਵੋਤਮ ਉਦਾਹਰਣ ਸ਼ਾਇਦ ਅੰਗਰੇਜ਼ੀ ਕਵੀ ਕੀਟਸ ਦੀਆਂ Odes ਹਨ। ਮੈਂ ਸੰਸਾਰ ਪ੍ਰਸਿਧ ਕ੍ਰਾਂਤੀਕਾਰੀ ਕਵੀ ਪਾਬਲੋ ਨਰੂਦਾ ਨੂੰ ਬਹੁਤਾ ਨਹੀਂ ਪੜ੍ਹਿਆ ਘੋਖਿਆ ਪਰ ਜਿਹੜੀਆਂ ਤਿੰਨ ਪੰਕਤੀਆਂ ਉਸ ਦੀ ਕਿਸੇ ਕਵਿਤਾ ਵਿਚੋਂ ਡਾ: ਹਰਿਭਜਨ ਸਿੰਘ ਨੇ ਆਪਣੇ ਲੇਖ ਵਿਚ ਪੇਸ਼ ਕੀਤੀਆਂ ਹਨ, ਉਹ ਬੁੱਧੀ ਦੇ ਜੋਹਣ ਜਾਚਣ ਤੋਂ ਸੱਖਣੀਆਂ ਨਹੀਂ। ਹ ਕਿਸੇ ਲੰਮੇਰੀ ਕਵਿਤਾ ਜਾਂ ਗੀਤ ਦਾ ਭਾਗ ਹਨ ਤਾਂ ਉਸ ਕਵਿਤਾ ਵਿਚ ਡਾ: ਹਰਿਭਜਨ ਦੀ ਪੇਸ਼ ਕੀਤੀ ਤੀਜੀ ਪੰਕਤੀ ਤੋਂ ਇਹ ਜੋਹਣ ਜਾਚਣ ਅਰੰਭ ਹੋ ਗਿਆ ਪ੍ਰਤੀਤ ਹੁੰਦਾ ਹੈ। ਜੇ ਇਹ ਤਿੰਨ ਪੰਕਤੀਆਂ ਆਪਣੇ ਆਪ ਇਕ ਵੱਖਰੀ ਰਚਨਾ ਇਕਾਈ ਹਨ ਤਾਂ ਮੈਂ ਇਨ੍ਹਾਂ ਨੂੰ ਇਕ ਕਾਵਿ-ਖੰਡ ਹੀ ਆਖਾਂਗਾ। ਅਜਿਹੇ ਕਈ ਕਾਵਿ-ਖੰਡ ਮਿਲਕੇ ਇਕ ਕਵਿਤਾ ਜਿਤਨਾ ਪ੍ਰਭਾਵ ਉਤਪੰਨ ਕਰ ਸਕਦੇ ਹਨ ਤੇ ਹੋਰ ਵਧੇਰੇ ਖੰਡ ਮਿਲਕੇ ਇਕ ਪੁਸਤਕ ਦਾ ਆਕਾਰ ਵੀ ਪ੍ਰਾਪਤ ਕਰ ਸਕਦੇ ਹਨ। ਸੰਸਾਰ ਸਾਹਿਤ ਵਿਚ ਅਜਿਹੇ ਖੰਡਾਂ ਦੇ ਸਮੂਹਾਂ ਦੇ, ਗੱਦ ਤੇ ਪੱਦ ਦੋਹਾਂ ਵਿਚ ਉਦਾਹਰਣ ਦਿਤੇ ਜਾ ਸਕਦੇ ਹਨ, ਜਿਨ੍ਹਾਂ ਵਿਚੋਂ ਚੀਨੀ ਮਹਾਤਮਾ ਕਨਫਿਊਸ਼ਸ਼ ਤੇ

ਰੋਮਨ ਸਮਰਾਟ ਮਾਰਕਸ ਓਰੇਕੀਅਸ ਦੇ ਗੱਦ ਰੂਪ ਕਥਨ ਤੇ ਅੰਗਰੇਜ਼ੀ ਕਵੀ ਹਿਊਮ ਦੀਆਂ ਬਿੰਬਵਾਦੀ ਕਵਿਤਾਵਾਂ ਹਨ। ਰਵਿੰਦ੍ਰ ਨਾਥ ਠਾਕਰ ਦੀ ਗੀਤਾਂਜਲੀ ਵੀ ਕਹਿਣ ਨੂੰ ਗੀਤਾਂ ਦਾ ਸਮੂਹ ਹੈ ਪਰ ਉਨ੍ਹਾਂ ਦਾ ਪੂਰਾ ਪ੍ਰਭਾਵ ਗੀਤਾਂਜਲੀ ਦੇ ਆਕਾਰ ਉਤੇ ਨਿਰਭਰ ਕਰਦਾ ਹੈ।

ਹਰਿਭਜਨ ਸਿੰਘ ਨੂੰ ਆਪੱਤੀ ਵਿਸ਼ੇਸ਼ ਕਰ ਕੇ ਮੇਰੀ ਉਕਤੀ ਵਿਸਤਾਰ ਉਤੇ ਹੈ। ਕਿਉਂਕਿ ਵਿਸਤਾਰ ਇਕ ਵਾਰਤਕ ਜਿਹੀ ਉਕਤੀ ਪ੍ਰਤੀਤ ਹੁੰਦੀ ਹੈ । ਇਸ ਪ੍ਰਕਰਣ ਵਿਚ ਹਰਿਭਜਨ ਸਿੰਘ ਨੇ ਕੁਝ ਪ੍ਰਕਥਨ ਕੀਤੇ ਹਨ । ਉਹ ਕਹਿੰਦਾ ਹੈ 'ਅਨੁਭਵ ਦੇ ਲੰਮੇ ਵਿਸਤਾਰ ਰਾਹੀਂ ਲੰਘ ਕੇ ਹੀ ਰਚਨਾ ਦਾ ਛਿਨ ਪ੍ਰਾਪਤ ਹੁੰਦਾ ਹੈ" । ਇਥੇ ਹਰਿਭਜਨ ਸਿੰਘ ਸਪਸ਼ਟ ਹੈ, ਰਚਨਾ ਉਕਤੀ ਵਿਚ ਲੋਕ ਗੀਤ ਨੂੰ ਵੀ ਸ਼ਾਮਿਲ ਕਰਦਾ ਹੈ। ਲੋਕ ਗੀਤਾਂ ਪਿਛੇ ਸਮੂਹਕ ਤੇ ਜਾਤੀ ਅਨੁਭਵ ਨਿਰਸੰਦੇਹ ਹੁੰਦਾ ਹੈ ਪਰ ਕੋਈ ਲੋਕ ਗੀਤ ਉਸ ਅਨੁਭਵ ਦਾ ਇਕ ਛਣਿਕ ਪ੍ਰਕਾਸ਼ ਹੀ ਹੁੰਦਾ ਹੈ ਤੇ ਉਸ ਨੂੰ ਕਵਿਤਾ ਦੀ ਪਦਵੀ ਦੇਣਾ ਜ਼ਰੂਰੀ ਨਹੀਂ। ਹਰਿਭਜਨ ਸਿੰਘ ਦਾ ਦੂਜਾ ਪ੍ਰਕਥਨ ਸਪਸ਼ਟ ਹੀ ਕਵਿਤਾ ਬਾਰੇ ਹੈ ਗੀਤ ਬਾਰੇ ਨਹੀਂ ਤੇ ਜਦੋਂ ਇਸ ਵਿਚ ਹਰਿਭਜਨ ਸਿੰਘ ਕਹਿੰਦਾ ਹੈ ਕਿ ਕਵਿਤਾ ਵਿਚ ਬੁੱਧ ਵਿਵੇਕ ਬੁਨਿਆਦੀ ਤੱਤ ਹੈ ਤਾਂ ਉਹ ਮੇਰੇ ਕਵਿਤਾ ਨਾਲੋਂ ਗੀਤ ਦੇ ਨਿਖੇੜੇ ਵਿਰੁਧ ਕੁਝ ਕਹਿੰਦਾ ਨਹੀਂ ਪ੍ਰਤੀਤ ਹੁੰਦਾ। ਇਸ ਕਥਨ ਤੋਂ ਉਸ ਦਾ ਪਹਿਲਾ ਵਾਕ ਹੈ, ਆਲੋਚਨਾ ਤਾਂ ਭਾਵਕਤਾ ਤੋਂ ਮੁਕਤ ਹੋ ਸਕਦੀ ਹੈ। ਪਰ ਇਨ੍ਹਾਂ ਦੋਹਾਂ ਵਾਕਾਂ ਵਿਚ ਕੋਈ ਸੰਬੰਧ ਨਹੀਂ ਦਿਸਦਾ। ਸ਼ਾਇਦ ਹਰਿਭਜਨ ਸਿੰਘ ਦੇ ਲੇਖ ਵਿਚ ਇਥੇ ਕੋਈ ਖੱਪਾ ਰਹਿ ਗਿਆ ਹੈ।

ਆਪਣੇ ਤੀਜੇ ਪ੍ਰਕਥਨ ਵਿਚ ਹਰਿਭਜਨ ਸਿੰਘ ਕਵਿਤਾ ਦੀ ਗੱਲ ਕਰਦਾ ਹੈ ਲੋਕ ਗੀਤ ਦੀ ਨਹੀਂ। ਪਰ ਇਸ ਤੋਂ ਡਾ: ਹਰਿਭਜਨ ਸਿੰਘ ਦਾ ਕਹਿਣਾ ਹੈ, "ਲੋਕ ਗੀਤ ਸਮੂਹਕ ਰਚਨਾ ਹੈ ਅਤੇ ਲੋਕ ਪ੍ਰਤੀਨਿਧ ਭਾਵ ਨੂੰ ਪ੍ਰਗਟਾਉਂਦਾ ਹੈ। ਸਮੂਹਕਤਾ ਅਤੇ ਪ੍ਰਤੀਨਿਧਤਾ ਵਿਚ ਹੀ ਵਿਸਤਾਰ ਤੇ ਡੂੰਘਾਈ ਦੇ ਤੱਤ ਸਮਾਏ ਰਹਿੰਦੇ ਹਨ" । ਇਥੇ ਹਰਿਭਜਨ ਸਿੰਘ ਸਮੂਹਕ ਸ਼ਬਦ ਨੂੰ ਬੜੇ ਸੰਦਿਗਧ ਅਰਥਾਂ ਵਿਚ ਵਰਤ ਗਿਆ ਹੈ। ਜਦੋਂ ਅਸੀਂ ਲੋਕ ਗੀਤ ਨੂੰ ਸਮੂਹਕ ਰਚਨਾ ਕਹਿੰਦੇ ਹਾਂ ਤਾਂ ਇਹ ਕਥਨ ਲੋਕ ਗੀਤਾਂ ਦੇ ਕਿਸੇ ਸਮੂਹ ਉਤੇ ਹੀ ਲਾਗੂ ਹੁੰਦਾ ਹੈ, ਕੋਈ ਇਕੱਲਾ ਲੋਕ ਗੀਤ ਸਮੂਹਕ ਰਚਨਾ ਨਹੀਂ ਹੁੰਦਾ—

ਰਾਤਾਂ ਕਾਲੀਆਂ ਕੱਲੀ ਨੂੰ ਡਰ ਲਗਦਾ
ਛੁੱਟੀ ਲੈ ਕੇ ਆ ਜਾ ਨੌਕਰਾ।

ਇਕ ਲੋਕ ਪ੍ਰਤਿਨਿਧ ਭਾਵ ਨੂੰ ਜ਼ਰੂਰ ਪ੍ਰਗਟ ਕਰਦਾ ਹੈ ਜਿਵੇਂ ਕਵਿਤਾ ਤੇ ਸਾਰਾ ਸਾਹਿਤ ਪ੍ਰਗਟ ਕਰਨ ਦਾ ਯਤਨ ਕਰਦਾ ਹੈ। ਪਰ ਮੂਲ ਰੂਪ ਵਿਚ ਇਹ ਪੰਕਤੀ ਕਿਸੇ ਇਕ ਵਿਅ ਦੀ ਰਚਨਾ ਹੀ ਹੈ, ਉਸ ਦੀ ਵੇਦਨਾ ਦਾ ਇਕ ਛਣਿਕ ਪ੍ਰਗਟਾਉ । ਇਸ ਦੇ ਵਿਚ ਕਵਿਤਾ ਬਣਨ ਦੀ ਸੰਭਾਵਨਾ ਸਥਿਤ ਹੈ। ਇਸ ਦੇ ਵਿਸਤਾਰ ਵਿਚ ਜਾ ਕੇ ਇਕ ਕਵਿਤਾ ਰਚੀ ਜਾ ਸਕਦੀ ਹੈ। ਦੁਨੀਆਂ ਵਿਚ ਬੜੀਆਂ ਕਵਿਤਾਵਾਂ ਇਸ ਤਰ੍ਹਾਂ ਦੇ ਛਣਿਕ ਅਭਿਵਿਅੰਜਨ ਨੂੰ ਵਿਸਤਾਰ ਦੇ ਕੇ ਰਚੀਆਂ ਗਈਆਂ ਹਨ। ਇਨ੍ਹਾਂ ਵਿਚੋਂ ਸਾਡੇ ਲੋਕਾਂ ਵਿਚ ਸੱਭ ਤੋਂ ਵਧ ਪਰਿਚਿਤ ਅੰਗਰੇਜ਼ੀ ਕਵੀ ਕੀਟਸ ਦੀ 'La Belle dame sans merci' (ਦਿਆਹੀਣ ਸੁੰਦਰੀ) ਹੈ । ਨੌਜਵਾਨ ਪੰਜਾਬੀ ਕਵੀ ਪਾਸ਼ ਨੇ ਕਿਸੇ ਲੋਕ ਗੀਤ ਦੀ ਟੁਕੜੀ ਲੈ ਕੇ ਇਸੇ ਤਰ੍ਹਾਂ ਦੀਆਂ ਕਵਿਤਾਵਾਂ

ਰਚੀਆਂ ਹਨ। ਡਾ: ਹਰਿਭਜਨ ਸਿੰਘ ਦੀਆਂ ਆਪਣੀਆਂ ਕਵਿਤਾਵਾਂ ਵਿਚੋਂ ਇਸੇਤਰ੍ਹਾਂ ਦੇ ਉਦਾਹਰਣ ਦਿਤੇ ਜਾ ਸਕਦੇ ਹਨ।

ਜਦੋਂ ਡਾ: ਹਰਿਭਜਨ ਸਿੰਘ ਇਹ ਕਹਿੰਦਾ ਹੈ, "ਰਾਮਾਇਣ ਜਿਹੇ ਮਹਾਂਕਾਵਿ ਨਾਲ ਸੰਬੰਧਿਤ ਜਦੋਂ ਕੋਈ ਟੁਕੜਾ ਲੋਕ ਕਾਵਿ ਵਿਚ ਢਲਦਾ ਹੈ ਤਾਂ ਮਹਾਂਕਾਵਿ ਦਾ ਵਿਸਤਾਰ ਛਣਿਕਤਾ ਵਿਚ ਵਸ ਜਾਂਦਾ ਹੈ", ਤਾਂ ਉਹ ਸਪਸ਼ਟ ਹੀ ਅਣਤਾਰਕਿਕ ਹੋ ਜਾਂਦਾ ਹੈ। ਰਾਮਾਇਣ ਵਿਚੋਂ ਕੋਈ ਟੁਕੜਾ ਲੋਕ ਕਾਵਿ (ਕਿ 'ਲੋਕ ਗੀਤ') ਵਿਚ ਢਲ ਕੇ ਰਾਮਾਇਣ ਦਾ ਕਿਤਨਾ ਕੁ ਵਿਸਤਾਰ ਆਪਣੇ ਵਿਚ ਸਮਾ ਲੈਂਦਾ ਹੈ ? ਇਕ ਲੋਕ ਬੋਲੀ ਮੈਂ ਨਹੀਂ ਕਹਿੰਦਾ, ਰਾਮਾਇਣ ਵਿਚੋਂ ਟੁਕੜੀ ਹੈ, ਜਿਵੇਂ "ਕੱਲੀ ਹੋਵੇ ਨਾ ਬਣਾਂ ਦੇ ਵਿਚ ਲੱਕੜੀ, ਸੀਤਾ ਆਖੇ ਲਛਮਣ ਨੂੰ" ਜਿਹੀ ਕਿਸੇ ਲੋਕ ਗੀਤ ਟੁਕੜੀ ਨੂੰ ਕਵਿਤਾ ਦੀ ਪਦਵੀ ਦੇਣਾ ਕਵਿਤਾ ਨਾਲ ਅਨਿਆਇ ਹੈ।

ਡਾ: ਹਰਿਭਜਨ ਸਿੰਘ ਲਿਖਦਾ ਹੈ ਕਿ "ਸਮਾਜ ਦੀ ਅਵਿਕਸਿਤ ਅਵਸਥਾ ਵਿਚ ਮਿਥ ਅਤੇ ਲੋਕ ਗੀਤ ਦੀ ਰਚਨਾ ਬੌਧਿਕਤਾ ਪ੍ਰਤੀ ਰੁਚਿਤ ਹੋਣ ਦਾ ਉਪਰਾਲਾ ਹੁੰਦਾ ਹੈ ਤੇ ਮਨੁਖੀ ਵੇਦਨਾ ਨੂੰ ਅਤਿ ਵਿਸਤਾਰ ਵਿਚ ਪੇਸ਼ ਕਰਨ ਵਾਲੇ ਮਹਾਂਕਾਵਿ ਵੀ ਸਮਾਜ ਦੀ ਘੱਟ ਵਿਕਸਿਤ ਅਵਸਥਾ ਵਿਚ ਹੀ ਹੋਂਦ ਵਿਚ ਆਏ। ਇਥੇ ਡਾ: ਹਰਿਭਜਨ ਸਿੰਘ ਅਸ਼ੁਧ ਤਰਕ ਵਰਤ ਗਿਆ ਹੈ। ਮੈਂ ਇਹ ਕਿਧਰੇ ਨਹੀਂ ਕਿਹਾ ਕਿ ਘਟ ਵਿਕਸਿਤ ਸਮਾਜ ਵਿਚ ਕਵਿਤਾ ਉਤਪੰਨ ਨਹੀਂ ਹੁੰਦੀ। ਤੇ ਨਾ ਇਹ ਕਹਿੰਦਾ ਹਾਂ ਕਿ ਵਧੇਰੇ ਵਿਕਸਿਤ ਸਮਾਜ ਵਿਚ ਗੀਤ ਉਤਪੰਨ ਨਹੀਂ ਹੁੰਦੇ। ਡਾ: ਹਰਿਭਜਨ ਸਿੰਘ ਦੀ ਕਥੀ ਮਾਰਕਸ ਦੀ ਟਿਪਣੀ ਵੀ ਡਾ: ਹਰਿਭਜਨ ਸਿੰਘ ਦੀ ਆਪੱਤੀ ਨੂੰ ਸਿੱਧ ਨਹੀਂ ਕਰਦੀ। ਇਹ ਟਿੱਪਣੀ ਵੀ 'ਕੁਝ ਮਹਾਨ ਕਲਾ-ਕਿਰਤਾਂ' ਬਾਰੇ ਹੈ, ਲੋਕ ਗੀਤਾਂ ਬਾਰੇ ਨਹੀਂ। ਹਾਂ ਜਦੋਂ ਡਾ: ਹਰਿਭਜਨ ਸਿੰਘ ਇਹ ਕਹਿੰਦਾ ਹੈ ਕਿ ਅਫਲਾਤੂ ਨੇ ਵੀ ਮਹਾਂਕਾਵਾਂ ਵਿਚ ਬੁਧੀ ਦੇ ਜੋਹਣ ਜਾਚਣ ਦੀ ਅਣਹੋਂਦ ਦਾ ਗਿਲਾ ਕੀਤਾ ਹੈ ਤਾਂ ਉਹ ਤਰਕ ਦੀ ਸੀਮਾ ਵਿਚ ਹੀ ਰਹਿੰਦਾ ਹੈ। ਪਰ ਇਹ ਤਰਕ ਇਹ ਹੀ ਸਿੱਧ ਕਰਦਾ ਹੈ ਕਿ ਕੁਝ ਵਿਦਵਾਨਾਂ ਨੂੰ ਕੁਝ ਮਹਾਂਕਾਵਾਂ ਵਿਚ ਬੁੱਧੀ ਦੇ ਜੋਹਣ ਜਾਚਣ ਦੀ ਅਣਹੋਂਦ ਦੀ ਸ਼ਕਾਇਤ ਹੋ ਸਕਦੀ ਹੈ। ਅਫਲਾਤੂ ਦੀਆਂ ਕਈ ਅਜਿਹੀਆਂ ਟਿਪਣੀਆਂ ਨੂੰ ਪਿਛਲੇਰੇ ਵਿਦਵਾਨਾਂ ਨੇ ਸਵੀਕਾਰ ਨਹੀਂ ਕੀਤਾ। ਇਉਂ ਤਾਂ ਕੁਝ ਵਿਦਵਾਨ ਅਜਿਹੇ ਵੀ ਹੋ ਸਕਦੇ ਹਨ ਜਿਨ੍ਹਾਂ ਨੂੰ ਮੇਰੇ ਵਲੋਂ ਕਵਿਤਾ ਮੰਨੀਆਂ ਗਈਆਂ ਡਾ: ਹਰਿਭਜਨ ਸਿੰਘ ਦੀਆਂ ਰਚਨਾਵਾਂ ਵਿਚ ਵੀ ਬੁੱਧੀ ਦੇ ਜੋਹਣ ਜਾਚਣ ਦੀ ਘਾਟ ਪ੍ਰਤੀਤ ਹੋਵੇਗੀ। ਜੇ ਕਿਸੇ ਕਵਿਤਾ ਵਿਚ ਬੁੱਧੀ ਦੇ ਜੋਹਣ ਜਾਚਣ ਦੀ ਘਾਟ ਹੈ ਤਾਂ ਉਹ ਕੁਝ ਅਪੂਰਨ ਕਵਿਤਾ ਤਾਂ ਹੋ ਸਕਦੀ ਹੈ, ਲੋਕ ਗੀਤ ਨਹੀਂ ਅਖਵਾ ਸਕਦੀ। ਡਾ: ਹਰਿਭਜਨ ਸਿੰਘ ਦਾ ਇਹ ਕਥਨ ਕਿ ਸਾਹਿਤ ਪ੍ਰਬੰਧ ਬੁੱਧੀ ਦਾ ਰਚਿਆ ਦਰਸ਼ਨ ਪ੍ਰਬੰਧ (ਇਹ ਸ਼ਬਦ ਵਰਤਣਾ ਇਥੇ ਜ਼ਰੂਰੀ ਨਹੀਂ ਸੀ) ਨਹੀਂ, ਤਾਂ ਉਹ ਸ਼ਬਦਾਂ ਦੀ ਅਸ਼ੁਧ ਵਰਤੋਂ ਕਰ ਜਾਂਦਾ ਹੈ। ਸਾਹਿਤ ਪ੍ਰਬੰਧ ਉਕਤੀ ਵਿਚ ਹੀ ਬੁੱਧੀ ਦਾ ਅੰਸ਼ ਹੈ।

ਡਾ: ਹਰਿਭਜਨ ਸਿੰਘ ਦੇ ਗੁਰਬਾਣੀ ਬਾਰੇ ਵਿਚਾਰ ਵੀ ਜੋ ਉਸਨੇ ਮੇਰੇ ਵਿਚਾਰਾਂ ਦੇ ਵਿਰੋਧ ਵਿਚ ਪ੍ਰਗਟ ਕੀਤੇ ਹਨ, ਕੁਝ ਟੀਕਾ ਟਿਪਣੀ ਲੋੜਦੇ ਹਨ। ਜਦੋਂ ਉਹ ਗੁਰਬਾਣੀ ਨੂੰ ਮਹਾਂ ਦ੍ਰਿਸ਼ਟੀ ਕਹਿੰਦਾ ਹੈ ਤਾਂ ਉਹ ਫਿਰ ਅਣਤਾਰਕਿਕ ਹੋ ਜਾਂਦਾ ਹੈ। ਮਹਾਂ ਦ੍ਰਿਸ਼ਟੀ ਸਸਾਰ ਬਾਰੇ

ਈਸ਼ਵਰਵਾਦੀ ਦ੍ਰਿਸ਼ਟੀ ਹੈ; ਗੁਰਮਤਿ, ਇਸਲਾਮ, ਈਸਾਈਅਤ ਇਸ ਮਹਾਂ ਦ੍ਰਿਸ਼ਟੀ ਦੇ ਵੱਖਰੇ ਵੱਖਰੇ ਪੱਖ ਹਨ।

ਡਾ: ਹਰਿਭਜਨ ਸਿੰਘ ਨੇ ਮੇਰੇ ਇਸ ਕਥਨ ਵਿਰੁਧ ਵੀ ਆਪੱਤੀ ਉਠਾਈ ਹੈ ਕਿ ਗੁਰਬਾਣੀ ਦਾ ਸਮਾਜਕ ਰਾਜਨੀਤਕ ਪ੍ਰਭਾਵ ਆਪਣੇ ਆਪ ਵਿਚ ਕੋਈ ਬਹੁਤਾ ਨਹੀਂ ਸੀ। ਭਾਈ ਤਾਰੂ ਸਿੰਘ ਦੀ ਸ਼ਹੀਦੀ ਦੇ ਟਾਕਰੇ ਵਿਚ ਉਹ ਇਥੇ ਰੋਜ਼ਨਬਰਗ ਦੀ ਘਟਨਾ ਨੂੰ ਲਿਆਉਂਦਾ ਹੈ ਤੇ ਪ੍ਰਸ਼ਨ ਕਰਦਾ ਹੈ ਕਿ ਕੀ ਇਸ ਵਿਚ ਪ੍ਰਗਤੀਵਾਦੀ ਸਾਹਿਤ ਮੁੱਖ ਕਾਰਣ ਸੀ। ਪਰ ਜਦੋਂ ਮੈਂ ਗੁਰਬਾਣੀ ਨੂੰ ਪਰਾ-ਸਾਹਿਤ ਕਹਿੰਦਾ ਹਾਂ ਤਾਂ ਇਸ ਦਾ ਕਾਰਣ ਮੈਂ ਇਸਦੇ ਸਮਾਜਕ ਉਤੇਜਨਾ ਤੋਂ ਖਾਲੀ ਹੋਣ ਨੂੰ ਨਹੀਂ ਕਹਿੰਦਾ। ਗੁਰਬਾਣੀ ਵਿਚ ਸਮਾਜਕ ਉਤੇਜਨਾ ਬਥੇਰੀ ਹੈ, ਪਰ ਉਹ ਸਮਾਜਕ ਉਤੇਜਨਾ ਮੁਗਲ ਸਾਮਰਾਜ ਨਾਲੋਂ ਵਧੇਰੇ ਬ੍ਰਾਹਮਣ ਵਲ ਸਨਮੁਖ ਹੈ ਤੇ ਇਹ ਇਕ ਵਚਿਤਰ ਗੱਲ ਹੈ ਕਿ ਅਠਾਰਵੀਂ ਸਦੀ ਵਿਚ ਸਿੱਖਾਂ ਦਾ ਮੁਗਲ ਵਿਰੋਧੀ ਸੰਘਰਸ਼ ਪ੍ਰਚੰਡ ਰੂਪ ਧਾਰਨ ਕਰ ਗਿਆ, ਤੇ ਬ੍ਰਾਹਮਣਵਾਦ ਦਾ ਵਿਰੋਧ ਨਾ ਹੋਣ ਬਰਾਬਰ ਰਿਹਾ। ਗੁਰਬਾਣੀ ਵਿਚ ਵਿਸਤਾਰ ਦੀ ਘਾਟ ਨਹੀਂ। ਨਾਹੀ ਬੁੱਧੀ ਦੇ ਜੋਹਣ ਜਾਚਣ ਦੀ ਘਾਟ। ਤੇ ਜਦੋਂ ਮੈਂ ਇਸਨੂੰ ਪਰਾ-ਸਾਹਿਤ ਕਹਿੰਦਾ ਹਾਂ ਤਾਂ ਇਸ ਦਾ ਭਾਵ ਉਸਨੂੰ ਛੁਟਿਆਉਣ ਵਾਲਾ ਨਹੀਂ ਕੇਵਲ ਨਿਖੇੜਾ ਕਰਨ ਵਾਲਾ ਹੈ। ਮੈਂ ਇਹ ਵੀ ਨਹੀਂ ਕਹਿੰਦਾ ਕਿ ਗੁਰਬਾਣੀ ਵਿਚ ਕੋਈ ਭਾਗ ਸਾਹਿਤ ਰੂਪ ਦਾ ਨਹੀਂ। ਮੇਰਾ ਕਹਿਣਾ ਤਾਂ ਇਹ ਹੈ ਕਿ ਜਿਥੇ ਗੁਰਬਾਣੀ ਸਮਾਜਕ ਸਥਿਤੀ ਵਲ ਆਪਣੇ ਧਿਆਨ ਨੂੰ ਉਪਰ-ਸੰਸਾਰਕ (Transcendental) ਬਣਾ ਲੈਂਦੀ ਹੈ ਤਾਂ ਉਹ ਪਰਾ-ਸਾਹਿਤ ਬਣ ਜਾਂਦੀ ਹੈ। ਇਸ ਪ੍ਰਕਰਣ ਵਿਚ ਉਸ ਪ੍ਰਕਾਰ ਨਿਰਣੈਕਾਰੀ ਗੱਲ ਨਹੀਂ ਹੋ ਸਕਦੀ, ਜਿਸ ਪ੍ਰਕਾਰ, ਕੁਝ ਹੱਦ ਤਕ ਹੀ, ਲੋਕ ਗੀਤਾਂ ਬਾਰੇ ਹੋ ਸਕਦੀ ਹੈ। ਜਦੋਂ ਹਰਿਭਜਨ ਸਿੰਘ ਬਾਣੀ ਦੇ ਸਰਵਾਰਥੀ ਸੰਸਾਰ ਦੀ ਗੱਲ ਕਰਦਾ ਹੈ ਤਾਂ ਵਾਸਤਵ ਵਿਚ ਉਹ ਉਪਰ-ਸੰਸਾਰਕ ਬਣ ਜਾਂਦਾ ਹੈ। ਈਸ਼ਵਰਵਾਦੀ ਧਾਰਮਕ ਦ੍ਰਿਸ਼ਟੀ ਅਨੀਸ਼ਵਰਵਾਦੀ ਸੰਸਾਰਕ ਦ੍ਰਿਸ਼ਟੀ ਨੂੰ ਸਦਾ ਹੀ ਖੰਡਾਰਥੀ ਕਹਿੰਦੀ ਚਲੀ ਆਈ ਹੈ। ਡਾ: ਹਰਿਭਜਨ ਸਿੰਘ ਨੂੰ ਵੀ ਇਉਂ ਕਹਿਣ ਦਾ ਅਧਿਕਾਰ ਹੈ। ਉਰਦੂ ਕਵੀ ਗ਼ਾਲਿਬ ਨੇ ਤਾਂ ਸੈਰ ਲਈ ਵਧੇਰੇ ਫ਼ਿਜ਼ਾ (ਹਵਾ) ਲਈ ਦੋਜ਼ਖ ਨੂੰ ਜੰਨਤ ਵਿਚ ਮਿਲਾਇਆ ਸੀ, ਡਾ: ਹਰਿਭਜਨ ਸਿੰਘ ਆਪਣੇ ਬੁੱਧੀ ਵਿਲਾਸ ਅਥਵਾ ਬੌਧਿਕ ਆਨੰਦ ਲਈ ਦੋਜ਼ਖ ਤੇ ਜੰਨਤ ਦੋਹਾਂ ਨੂੰ ਇਸ ਜਗਤ ਵਿਚ ਮਿਲਾ ਲੈਂਦਾ ਹੈ। ਉਂਝ ਸਾਰੀਆਂ ਭਾਸ਼ਾਵਾਂ ਦੀ ਪ੍ਰਮਾਣਕ ਕਵਿਤਾ ਵਿਚ ਵੀ ਈਸ਼ਵਰਵਾਦ ਦੀ ਅਣਹੋਂਦ ਨਹੀਂ ਜਾਂ ਈਸ਼ਵਰਵਾਦ ਤੋਂ ਵਿਮੁਖਤਾ ਨਹੀਂ। ਪਰ ਉਸ ਵਿਚ ਵਿਸ਼ਾ ਵਸਤੂ ਈਸ਼ਵਰ ਦੀ ਹੋਂਦ ਜਾਂ ਕਿਸੇ ਉਪਰਲੇ ਸੰਸਾਰ ਦੀ ਹੋਂਦ ਸਿੱਧ ਕਰਨਾ ਨਹੀਂ ਹੁੰਦਾ। ਉਥੇ ਇਹ ਹੋਂਦ ਮਨੁਖੀ ਹੋਂਦ ਦੇ ਇਕ ਵਧਾਰੇ ਦੇ ਰੂਪ ਵਿਚ ਹੀ ਆਉਂਦੀ ਹੈ।

ਅੱਗੇ ਚਲਕੇ ਡਾ: ਹਰਿਭਜਨ ਸਿੰਘ ਆਪੱਤੀ ਕਰਦਾ ਹੈ ਕਿ ਮੇਰਾ ਸਾਰੇ ਸਾਹਿਤ ਨੂੰ ਵੀ ਸਾਹਿਤ ਕਹਿਣ ਦਾ ਜੀ ਨਹੀਂ ਕਰਦਾ। ਉਸ ਨੂੰ ਵਿਸ਼ੇਸ਼ ਆਪੱਤੀ ਇਸ ਗੱਲ ਉਤੇ ਹੈ ਕਿ ਮੈਂ ਬਹੁਤ ਸਾਹਿਤਕ ਰਚਨਾ ਤੇ ਕਵਿਤਾ ਦੇ ਇਸ ਸੰਕਲਪ ਨੂੰ ਕਿ ਮਨੁੱਖ ਦੀ ਮਾਨਸਿਕ ਤੇ ਭਾਵਕ ਸਥਿਤੀ ਦੁਖ-ਗ੍ਰਸਤਿ ਹੈ ਠੀਕ ਨਹੀਂ ਮੰਨਦਾ, ਇਸ ਨੂੰ ਇਕ ਅਸਤਿਤਵਵਾਦੀ ਨਿਰਣਾ ਆਖਦਾ ਹਾਂ। ਅਥਵਾ ਮੈਂ ਅਸਤਿਤਵਵਾਦੀ ਦ੍ਰਿਸ਼ਟੀ ਵਾਲੇ ਸਾਹਿਤ ਨੂੰ ਸ਼ੁਧ ਰੂਪ ਸਾਹਿਤ ਦੇ ਮੰਡਲ ਵਿਚੋਂ ਕਢਦਾ

ਹਾਂ। ਮੇਰਾ ਇਹ ਸੰਕਲਪ ਭਵਿਖਵਾਦੀ ਹੀ ਹੈ, ਮੈਨੂੰ ਆਸ ਹੈ ਕਿ ਭਵਿਖ ਵਿਚ ਸਮਾਜਵਾਦ ਦੀ ਸਥਾਪਨਾ ਨਾਲ ਮਨੁਖੀ ਵੇਦਨਾ ਇਤਨੀ ਦੁਖ-ਗ੍ਰਸਤਿ ਨਹੀਂ ਰਹੇਗੀ ਜਿਤਨੀ ਹੁਣ ਹੈ। ਮੇਰਾ ਕੁਝ ਸਮਕਾਲੀ ਸਾਹਿਤਕਾਰਾਂ ਨੂੰ ਉਤਕ੍ਰਿਸ਼ਟ ਤੇ ਪ੍ਰਗਤਿਵਾਦ ਦੇ ਨਿਕਟਵਰਤੀ ਕਹਿਣਾ ਵੀ ਡਾ: ਹਰਿਭਜਨ ਸਿੰਘ ਨੂੰ ਚੰਗਾ ਨਹੀਂ ਲਗਿਆ। ਉਸਦਾ ਕਹਿਣਾ ਹੈ ਕਿ "ਸੇਖੋਂ ਅਤੇ ਉਸ ਦੇ ਵਰੋਸਾਏ ਲੇਖਕ ਅਪ੍ਰਮਾਣਕ ਪ੍ਰਗਤੀ ਭਾਵਕਤਾ ਦੀ ਪੈਦਾਵਾਰ ਹਨ, ਇਨ੍ਹਾਂ ਦੀ ਆਲੋਚਨਾ ਤੇ ਸਿਰਜਣਾ ਦੇ ਆਧਾਰ 'ਤੇ ਸਮਾਜਵਾਦੀ ਸਾਹਿਤਕਤਾ ਦਾ ਚਿਹਰਾ ਮੁਹਰਾ ਸਥਾਪਿਤ ਕਰਨਾ ਸਮਾਜਵਾਦੀ ਸਿਰਜਣ, ਆਲੋਚਨਾ ਅਤੇ ਸਿਧਾਂਤ ਤਿੰਨਾਂ ਨਾਲ ਅਨਿਆਇ ਹੈ।" ਮੈਂ ਡਾ: ਹਰਿਭਜਨ ਸਿੰਘ ਦੇ ਇਸ ਫੈਸਲੇ ਉਤੇ ਕੇਵਲ ਇਹ ਕਹਿੰਦਾ ਹਾਂ ਕਿ ਮੇਰੀ ਆਲੋਚਨਾ ਸਮਾਜਵਾਦੀ ਜਗਤ ਦੀ ਹਾਣੀ ਨਹੀਂ ਤੇ ਨਾ ਹੀ ਮੇਰੇ ਵਰੋਸਾਏ ਲੇਖਕ।

ਡਾ: ਹਰਿਭਜਨ ਸਿੰਘ ਨੂੰ ਇਹ ਵੀ ਆਪੱਤੀ ਹੈ ਕਿ ਮੈਂ ਅਭਿਵਿਅੰਜਨਵਾਦੀ ਸ਼ੰਕਾਵਾਦੀ ਸਾਹਿਤ ਨੂੰ ਇਸ ਵਿਚ ਨਿਰਾਸ਼ਾ ਜਾਂ ਅਪਸਾਰ ਦੀ ਕਰੁਚੀ ਕਾਰਣ ਪੂਰਨ ਸਾਹਿਤ ਨਹੀਂ ਮੰਨਦਾ। "ਸੇਖੋਂ ਅੱਜ ਜਿਸਨੂੰ ਅਭਿਵਿਅੰਜਨਵਾਦੀ ਕਹਿੰਦਾ ਹੈ ਕਲ੍ਹ ਉਸ ਨੂੰ ਰੂਪਵਾਦੀ ਸੁਹਜਵਾਦੀ ਕਹਿੰਦਾ ਸੀ।" ਡਾ: ਹਰਿਭਜਨ ਸਿੰਘ ਨੇ ਮੇਰੀਆਂ ਇਨ੍ਹਾਂ ਉਕਤੀਆਂ ਦਾ ਗੰਭੀਰ ਨੋਟਸ ਲੈਣ ਦੀ ਸਮਰਥਾ ਦੱਸੀ ਹੈ। ਉਹ ਮੇਰੀ ਸਮਾਜਵਾਦੀ ਪਹੁੰਚ ਦਾ ਨੋਟਸ ਲੈਣਾ ਚਾਹੁੰਦਾ ਹੈ। ਉਸ ਦੇ ਇਸ ਨੋਟਸ ਬਾਰੇ ਚਰਚਾ ਮੈਂ ਸਿਰਜਣਾ ਦੇ ਅਗਲੇ ਅੰਕ ਵਿਚ ਕਰਾਂਗਾ।



## ਸੰਤ ਸਿੰਘ ਸੇਖੋਂ ਦੀਆਂ ਪ੍ਰਸਿਧ ਰਚਨਾਵਾਂ

**ਆਲੋਚਨਾ :** ਸਾਹਿਤਿਆਰਥ, ਪੰਜਾਬੀ ਕਾਵਿ ਸ਼੍ਰੋਮਣੀ

**ਨਾਵਲ :** ਲਹੂ ਮਿੱਟੀ, ਬਾਬਾ ਆਸਮਾਨ

**ਨਾਟਕ :** ਕਲਾਕਾਰ, ਦਮਯੰਤੀ, ਮਿੱਤਰ ਪਿਆਰਾ, ਮੋਇਆਂ ਸਾਰ ਨਾ ਕਾਈ

**ਕਹਾਣੀਆਂ :** ਸਮਾਚਾਰ, ਅੱਧੀ ਵਾਟ, ਤੀਜਾ ਪਹਿਰ, ਕਾਮੇ ਤੇ ਯੋਧੇ



ਭੂਸ਼ਨ

## ਚਵਰ੍ਹੀ

ਉਮਰ ਦੇ ਪੰਜੀ ਵਰ੍ਹੇ / ਤੇ ਦਿਨ ਸਵਾ ਕੁ ਨੌਂ ਹਜ਼ਾਰ / ਕਿਸ ਲਈ ਦਿੱਤੇ ਗੁਜ਼ਾਰ / ਕਿਸ ਲਈ ਏਨੇ ਮੈਂ ਸੂਰਜ ਖਾ ਲਏ / ਕਿਸ ਲਈ ਸਿਰ ਏਨੀਆਂ ਰਾਤਾਂ ਦਾ ਭਾਰ ? /- ਉਫ਼ ! ਮੈਂ ਕਿੰਨਾ ਕਮੀਨਾ / ਕਿੰਨੇ ਗੰਦੇ ਨੇ ਵਿਚਾਰ ! ! — — ਇਸ ਅਰਸੇ ਵਿਚ ਪੰਜ ਸੱਤ ਸਾਲ ਹੋਰ ਜੋੜ ਲਏ ਜਾਣ ਤਾਂ ਸ਼ਿਵ ਦੇ ਮਾਪ-ਦੰਡਾਂ ਅਨੁਸਾਰ ਮੇਰੀ ਸਥਿਤੀ ਕੀ ਹੋਵੇਗੀ ? : ਸੰਖੇਪ ਵਜੋਂ ਕਿਹਾ ਜਾ ਸਕਦਾ ਹੈ ਕਿ ਇਸ ਉਮਰ ਤੱਕ ਪੁੱਜਕੇ ਸ਼ਿਵ ਮਰ ਗਿਆ ਸੀ ;—ਅੱਜ ਤੋਂ ਚਾਰ ਸਾਲ ਪਹਿਲਾਂ ; —ਅਤੇ ਮੈਂ ਜੀਂਦਿਆਂ ਵਿਚ ਸ਼ੁਮਾਰ ਇਹ ਸਤਰਾਂ ਲਿਖ ਰਿਹਾ ਹਾਂ ।

ਸ਼ਿਵ ਕਵਿਤਾ ਲਿਖਦਾ ਹੁੰਦਾ ਸੀ ਕਿਉਂਕਿ ਜ਼ਾਹਿਰਾ ਤੌਰ ਤੇ ਕਵਿਤਾ ਉਸ ਲਈ ਵਰਦਾਨ ਸਾਬਿਤ ਹੋ ਰਹੀ ਸੀ । ਉਸਦੀ ਲਿਖਤ ਦਾ ਮੁੱਲ ਨਾਲੋ ਨਾਲ ਮੁੜੀ ਜਾ ਰਿਹਾ ਸੀ । ਕਵਿਤਾ ਦੇ ਸਿਰ ਤੇ ਸ਼ਿਵ ਮੁੰਡੇ ਕੁੜੀਆਂ ਦਾ ਹੀਰੋ ਬਣ ਗਿਆ ਸੀ । ਉਸਦੀ ਪ੍ਰਸਿੱਧੀ ਤੇ ਲੋਕ-ਪ੍ਰਿਯਤਾ ਸਰਕਾਰਾਂ ਲੁੱਟਦੀ ਸੀ । ਉਹ ਅਪਣੇ ਲਿਖੇ ਗੀਤ ਲਾ-ਪਰਵਾਹੀ ਨਾਲ ਗਾਉਂਦਾ ਸੀ— ਸਟੇਜ ਲੁੱਟ ਲੈਂਦਾ ਸੀ, : ਫਿਰ ਉਹ ਕਵਿਤਾ ਕਿਉਂ ਨਾ ਲਿਖਦਾ !

ਉਹ ਕਵਿਤਾ ਕੀਹਦੇ ਲਈ ਲਿਖਦਾ ਸੀ ?—ਜ਼ਾਹਿਰ ਹੈ ਕਿ ਸ਼ਿਵ ਪ੍ਰੀਤਲੜੀ, ਨਾਗਮਣੀ ਜਾਂ ਅਕਾਸ਼ਵਾਣੀ ਲਈ ਨਹੀਂ ਸੀ ਲਿਖਦਾ । ਉਹ ਅਪਣੇ ਆਪ ਲਈ ਵੀ ਨਹੀਂ ਸੀ ਲਿਖਦਾ, ਭਾਰਤੀ ਵਿਦਵਾਨ ਜਿਸਨੂੰ 'ਸਵਾਂਤ: ਸੁਖਾਯ:' ਕਹਿੰਦੇ ਹਨ । ਉਹ ਤਾਂ ਕਿਸੇ ਇਕ 'ਵਿਅਕਤੀ' ਨੂੰ ਚਿੱਠੀ ਲਿਖਦਾ ਸੀ । ਚਿੱਠੀ ਕੋਲ ਬੈਠੇ ਨੂੰ ਨਹੀਂ ਸਗੋਂ ਪ੍ਰਦੇਸ ਵੱਸਣ ਵਾਲੇ ਨੂੰ ਹੀ ਲਿਖੀ ਜਾਂਦੀ ਹੈ । ਮਨੁੱਖੀ ਕਮਜ਼ੋਰੀ ਵੱਸ ਉਹ 'ਪ੍ਰਾਪਤ' ਨੂੰ ਭੋਗਦਾ ਸੀ ਪਰ ਸੰਤੁਸ਼ਟ ਨਹੀਂ ਸੀ ਹੁੰਦਾ; ਕਿਉਂਕਿ ਪਿੱਛਲ-ਪੈਰੀ ਤਬੀਅਤ ਉਸਦੀ ਕਲਪਨਾ ਦਾ ਹਿੱਸਾ ਬਣ ਚੁਕੀ ਸੀ । ਗੁਆਚੀ ਹੋਈ ਮੁਹੱਬਤ ਅਤੇ ਅਜਨਬੀ ਮਿਲਣੀਆਂ ਵਿਚਾਲੇ ਉਹ ਲਾਟਰੀ ਦੀ ਟਿਕਟ ਵਾਂਗ ਅਰਥਵਾਨ ਵੀ ਸੀ ਤੇ ਫ਼ਜ਼ੂਲ ਵੀ । ਸਿਰਨਾਵੇਂ ਵਾਲੀ ਚਿੱਠੀ ਸਿੱਧੀ ਤੇ ਸਪੱਸ਼ਟ ਹੁੰਦੀ ਹੈ ਕਿਉਂਕਿ ਉਹ ਵੋਟ ਵਾਂਗ ਗੁਪਤ ਹੁੰਦੀ ਹੈ ਪਰ ਬਿਨ-ਸਿਰਨਾਵੀ ਚਿੱਠੀ ਡਾਕ-ਤਾਰ ਦੇ ਕਾਰਜ ਖੇਤਰ ਤੋਂ ਬਾਹਰੀ ਹੁੰਦੀ ਹੈ ; ਇਸ ਲਈ ਉਸਨੂੰ ਗੁਪਤ ਰੱਖਣਾ ਪੈਂਦਾ ਹੈ । ਇਕ ਝੂਠ ਨੂੰ ਛੁਪਾਉਣ ਲਈ ਸੈਂਕੜੇ ਹੋਰ ਝੂਠ ਬੋਲਣੇ ਪੈਂਦੇ ਹਨ— ਸੱਚ ਨੂੰ ਛੁਪਾਉਣ ਲਈ ਤਾਂ ਇਹ ਗਿਣਤੀ ਕਵਿਤਾ ਤੱਕ ਪੁੱਜ ਜਾਂਦੀ ਹੈ । ਅਪਣੀ ਸ਼ੁੱਧ ਸਵੱਛ ਵਾਰਤਕ ਨੂੰ ਕਵਿਤਾ ਬਣਾਕੇ ਪੇਸ਼ ਕਰਨਾ ਉਸਦੀ ਨੈਤਿਕ ਮਜਬੂਰੀ ਸੀ । ਉਹ ਸਾਨੂੰ ਸ਼ਬਦ, ਸੁਰ, ਸੰਗੀਤ ਦੀ ਚਕਾਚੌਂਧ ਵਿਚ ਉਲਝਾ ਕੇ ਹੱਥ ਦੀ ਸਫ਼ਾਈ ਵਿਖਾਉਣ ਵਾਲਿਆਂ ਵਾਂਗ ਅਪਣੀ ਗੱਲ 'ਕਿਸੇ' ਤੱਕ ਪਹੁੰਚਾ ਜਾਂਦਾ ਸੀ । ਇਹੋ ਉਸਦੀ ਕਲਾ ਸੀ; ਜਿਸਦੀ ਕੁੱਖੋਂ ਸ਼ਿਵਾਕੁਮਾਰੀਅਨ ਸ਼ੈਲੀ ਨੇ ਕੋਈ ਵੀਹ ਵਰ੍ਹੇ ਪਹਿਲਾਂ ਲੋਹੇ ਦੇ ਸ਼ਹਿਰ ਵਿਚ ਜਨਮ ਲਿਆ ।

ਬਿਰਹਾ ਦੀ ਨੰਗੀ ਪ੍ਰਦਰਸ਼ਨੀ ਸਟੇਜ ਤੱਕ ਆ ਗਈ । ਇਹ ਸੰਸਕਾਰਾਂ ਦੀ ਗੱਲ ਹੈ ।—

ਮੌਕਾ ਮੇਲ ਵੀ ਕਹਿ ਸਕਦੇ ਹੋ। — ਬਟਾਲੇ ਦੀ ਰਾਮ ਲੀਲਾ ਵਿਚ ਇਹ ਮਲੂਕ ਜਿਹਾ ਛੋਹਰ ਸਰਵਣ ਕੁਮਾਰ ਦਾ ਰੋਲ ਕਰਦਾ ਹੁੰਦਾ ਸੀ। ਰੀਹਰਸਲ ਦੀ ਟ੍ਰੇਨਿੰਗ ਅਨੁਸਾਰ ਸਰਵਣ (ਸ਼ਿਵ) ਅੰਨ੍ਹੇ ਮਾਂ ਪਿਉ ਲਈ ਪਾਣੀ ਲੈਣ ਜਾਂਦਾ; ਦਸ਼ਰਥ ਝੂਠੀ ਮੂਠੀ ਦਾ ਬਾਣ ਮਾਰਦਾ ਤੇ ਉਹ ਛਾਤੀ ਦੇ ਖੱਬੇ ਪਾਸੇ (ਡਾਇਰੈਕਟਰ ਦੇ ਕਹਿਣ ਤੇ ਉਹਨੂੰ ਪਹਿਲੀ ਵਾਰ ਪਤਾ ਲੱਗਾ ਸੀ ਕਿ ਸੀਨਾ ਖੱਬੇ ਪਾਸੇ ਹੁੰਦਾ ਹੈ) ਹੱਥ ਰੱਖ ਕੇ ਵਿਰਲਾਪ ਸ਼ੁਰੂ ਕਰ ਦੇਂਦਾ ;

ਮੈਂਨੇ ਜ਼ਾਲਿਮ ਤੇਰਾ ਕਿਆ ਬਿਗਾੜਾ।
ਤੀਰ ਸੀਨੇ ਮੇਂ ਕਿਉਂ ਤੂ ਨੇ ਮਾਰਾ॥

ਸਥਿਤੀ ਦੀ ਗੰਭੀਰਤਾ, ਸੰਸਕਾਰਕ ਹਮਦਰਦੀ, ਜਿਲਕਵੀਂ ਆਵਾਜ਼ ਅਤੇ ਮਲੂਕੜਾ ਸਰੀਰ ਦਰਸ਼ਕਾਂ ਦੇ ਚੁੰਨੀਆਂ ਰੁਮਾਲ ਗਿੱਲੇ ਕਰ ਦੇਂਦੇ। ਸ਼ਿਵ ਨੇ ਸਫ਼ਲਤਾ ਦਾ ਇਹ ਹੰਢਾਇਆ ਹੋਇਆ ਅਨੁਭਵ ਸਦਾ ਲਈ ਅਪਨਾ ਲਿਆ ਅਤੇ ਉਪ-ਭਾਵੁਕ ਲੋਕਾਂ ਦੀ ਕਮਜ਼ੋਰੀ ਦਾ ਨਾਜਾਇਜ਼ ਫ਼ਾਇਦਾ ਉਠਾਉਂਦਾ ਰਿਹਾ। ਉਹ ਅਪਣੇ ਇਸ ਹੁਨਰ ਦਾ ਬਾਦਸ਼ਾਹ ਸੀ—ਉਸਦੀ ਸਲਤਨਤ ਅਜੇ ਵੀ ਮਹਿਫ਼ੂਜ਼ ਹੈ ; ਜਿੱਥੇ ਉਸਦਾ ਸਿੱਕਾ ਹਮੇਸ਼ਾ ਚਲਦਾ ਰਹੇਗਾ।

ਉਹ ਅਜਿਹਾ ਕੋਈ ਕੰਮ ਨਹੀਂ ਸੀ ਕਰਦਾ ਜਿਸਦਾ ਉਸਦੀ ਕਵਿਤਾ ਨਾਲ ਕੋਈ ਸਿੱਧਾ ਅਸਿੱਧਾ ਰਿਸ਼ਤਾ ਨਾ ਹੋਵੇ। ਰੋਜ਼ੀ ਲਈ ਪਹਿਲਾਂ ਉਹਨੇ ਪਟਵਾਰ ਕੀਤੀ; ਫ਼ੇਰ ਕਲੱਰਕੀ। ਪਟਵਾਰੀ ਨੂੰ ਓਦੋਂ ਸੱਠ ਰੁਪਏ ਤਨਖ਼ਾਹ ਮਿਲਦੀ ਸੀ, ਸ਼ਿਵ ਨੇ ਜਦੋਂ ਚਾਲੀ ਰੁਪਏ ਮਹੀਨੇ ਤੇ ਮੁਣਸ਼ੀ ਰੱਖਿਆ ਹੋਇਆ ਸੀ। ਕਲੱਰਕੀ ਸਮੇਂ ਵੀ ਉਹ ਬੈਂਕ ਵਿਚ ਸ਼ਾਇਰ ਹੀ ਸੀ। ਅਰਬ ਦੇ ਕਲਾਕਾਰਾਂ ਵਾਂਗ ਉਹ ਰੇਗਿਸਤਾਨ 'ਚੋਂ ਵੀ ਖ਼ੂਬਸੂਰਤੀ ਭਾਲ ਲੈਂਦਾ ਸੀ। ਉਂਜ ਉਹਦੀ ਕਵਿਤਾ ਵੀ ਛੇਤੀ ਹੀ ਕਮਾਉਣ ਜੋਗੀ ਹੋ ਗਈ ਸੀ। ਖ਼ੁਸ਼ ਕਿਸਮਤੀ ਨੂੰ ਉਹ ਨੁਕਾਤੀ-ਯੁਗ ਤੋਂ ਪਹਿਲਾਂ ਹੀ ਸਫ਼ ਲਪੇਟ ਤੁਰਿਆ ਸੀ ਪਰ ਜੇ ਉਹ ਹੁੰਦਾ ਵੀ ਤਾਂ ਨਨਕਾਣੇਣ ਤੋਂ ਪਿਛੋਂ ਦੁਰਗਾ-ਲੱਛਮੀ-ਸਰਸਵਤੀ ਦੀ ਤ੍ਰਿਮੂਰਤੀ 'ਮਹਾਰਾਣੀ' ਦੀਆਂ ਭੇਟਾਂ ਲਿਖਣ ਦੀ ਨੌਬਤ ਉਹਦੇ ਤੇ ਕਦੇ ਨਹੀਂ ਸੀ ਆਉਣੀ; ਸਗੋਂ ਉਹਨੇ 'ਯੁਗ-ਕਵੀ' ਦੀ ਮਸਕਵੀ ਸਮਝ ਤੇ ਹੱਸ ਛੱਡਣਾ ਸੀ; ਹੱਸਦੇ ਨੂੰ ਖੰਘ ਛਿੜ ਜਾਣੀ ਸੀ ਤੇ ਉਹਨੇ ਸਿਗਰਟ ਸੁਲਗਾਕੇ ਆਦਤਨ ਕਿਸੇ ਨਵੇਂ ਮਰਸੀਏ ਲਈ ਪੇਂਡੂ ਪ੍ਰਤੀਕ ਲੱਭਣ ਵਿਚ ਗੁਆਚ ਜਾਣਾ ਸੀ। ਉਹਦੀ ਕਲਮ ਲੱਚਕਦਾਰ ਜ਼ਰੂਰ ਸੀ ਪਰ ਮਾਹੌਲ ਮੁਤਾਬਕ ਮੁੜਦੀ ਨਹੀਂ ਸੀ—ਉਹ ਤਾਂ ਕਲਮ ਨੂੰ ਮਾਹੌਲ ਪੈਦਾ ਕਰਨ ਲਈ ਵਰਤਦਾ ਸੀ। ਉਹ ਅਕਲ ਨੂੰ ਦਾੜ੍ਹੀ ਦੀ ਲੰਬਾਈ ਨਾਲ ਨਾਪਣੋਂ ਆਰੀ ਸੀ; ਏਸੇ ਲਈ ਸਿਆਸਤ ਤੇ ਧਰਮ ਵਾਂਗ ਕਵਿਤਾ ਦੀ ਵੀ ਖ਼ੁਦਮੁਖ਼ਤਾਰੀ ਦਾ ਹਾਮੀ ਸੀ। ਏਥੇ ਉਹ ਕਿਸੇ ਦੀ ਵੀ ਦਖ਼ਲ-ਅੰਦਾਜ਼ੀ ਬਰਦਾਸ਼ਤ ਨਹੀਂ ਸੀ ਕਰਦਾ—ਰੋਜ਼ੀ ਦੀ ਵੀ ਨਹੀਂ !

ਨਿੰਦਿਆ ਉਹਨੂੰ ਦੇਸੀ ਘਿਉ ਵਾਂਗ ਲੱਗਦੀ। ਪ੍ਰਸ਼ੰਸਾ ਪ੍ਰਾਪਤੀ ਲਈ ਉਹ ਪਾਖੰਡ ਗੋਸ਼ਠੀਆਂ ਨਹੀਂ ਸੀ ਰਚਾਉਂਦਾ। ਕਿਸ਼ਕੰਧਾ ਨਿਵਾਸੀ ਬਾਲੀ ਵਾਂਗ ਉਸਨੂੰ ਸ਼ਾਇਦ ਇਹ ਵਰਦਾਨ ਮਿਲਿਆ ਹੋਇਆ ਸੀ ਕਿ ਸਾਹਮਣੇ ਆਉਂਦਿਆਂ ਹੀ ਵਿਰੋਧੀ ਧਿਰ ਦਾ ਅੱਧਾ ਬਲ ਉਸ ਵਿਚ ਆ ਜਾਂਦਾ ਸੀ। ਦੁਸ਼ਮਣ ਪਛਾੜ ਖਾਕੇ ਡਿੱਗਦਾ ਸੀ। ਕਿਸੇ ਗ਼ੈਬੀ ਸ਼ਕਤੀ ਨਾਲ ਉਹਨੇ ਅਪਣਾ ਕੱਦ ਬੁੱਤ ਏਨਾ ਵਧਾ ਲਿਆ ਸੀ ਕਿ 'ਪੜ੍ਹੇ ਲਿਖੇ' ਸਮਕਾਲੀ ਵੀ ਬੌਣੇ ਬਣਾ ਧਰੇ ਸਨ। ਕਈ ਸਰਕਾਰੂ ਕਿਸਮ ਦੇ ਲੇਖਕ ਉਸਦੇ ਨਿੰਦਕ ਹੋਣ ਦੇ ਬਾਵਜੂਦ ਵੀ, ਭੰਡੀ ਪ੍ਰਚਾਰ ਕਰਕੇ ਵੀ, ਚਮਚਿਆਂ ਕੋਲੋਂ ਖ਼ੁਦ ਨੂੰ ਮਹਾਂਕਵੀ ਅਖਵਾਕੇ ਵੀ, ਉਸਦੀ ਸ਼ਖ਼ਸੀਅਤ ਦੇ ਪਾਸਕੂ ਵੀ ਨਹੀਂ ਹੋ ਸਕੇ। ਗੱਲ, ਦਰਅਸਲ, ਨਿਰੀ ਕਵਿਤਾ ਲਿਖਣ ਦੀ ਨਹੀਂ ਹੁੰਦੀ; ਸਮੁੱਚੀ ਸ਼ਖ਼ਸੀਅਤ ਦੀ ਹੁੰਦੀ ਹੈ। ਮੁਸਲਸਲ ਨਿੰਦਿਆ ਨੇ ਸ਼ਿਵ ਨੂੰ ਜੀਂਦੇ ਜੀਅ ਮਿੱਥ ਬਣਾ ਦਿੱਤਾ। ਮਿੱਥ——ਜਿਸ ਬਾਰੇ ਗੱਲ ਕਦੇ ਨਹੀਂ ਮੁੱਕਦੀ। ਕਈ ਲੋਕ ਉਸਦੀ ਸ਼ਾਇਰੀ ਦੀ ਘੱਟ ਅਤੇ ਸ਼ਰਾਬ ਦੀ ਵੱਧ ਗੱਲ ਕਰਦੇ ਹਨ ਅਤੇ ਉਹਨਾਂ ਭਲੇਪੁਰਖਾਂ ਦੀ ਮਿਹਰਬਾਨੀ ਸਦਕਾ

ਹੀ ਅੱਜ ਸ਼ਰਾਬ ਬਾਰੇ ਕੋਈ ਵੀ ਕਹਾਣੀ ਸ਼ਿਵ ਨਾਲ ਜੋੜ ਕੇ ਸੁਣਾ ਦਿਉ—ਗਲਤ ਨਹੀਂ ਜਾਪੇਗੀ।—ਜਿਵੇਂ ਹਰ ਘਟੀਆ ਲਤੀਫ਼ੇ ਲਈ ਬੀਰਬਲ ਪਰਮਾਨੈਂਟ ਪਾਤਰ ਬਣ ਚੁਕਾ ਹੈ।

ਸ਼ਿਵ ਸ਼ਰਾਬ ਕਿਉਂ ਪੀਂਦਾ ਸੀ—ਇਹ ਕੋਈ ਬਹੁਤੀ ਗੌਲਣ ਵਾਲੀ ਗੱਲ ਨਹੀਂ। ਉਂਜ ਵੀ ਸਿਹਤ ਨਾਲ ਤਾਂ ਸ਼ਰਾਬ ਦਾ ਚੰਗਾ ਮਾੜਾ ਰਿਸ਼ਤਾ ਹੋ ਸਕਦਾ ਹੈ, ਸ਼ਾਇਰੀ ਨਾਲ ਨਹੀਂ। ਪੀਕੇ ਉਹ ਸਿਰਫ਼ ਬੋਲਦਾ ਸੀ, ਲਿਖਦਾ ਨਹੀਂ ਸੀ।—ਮਿੱਤਰ ਮੰਡਲੀ ਹੋਵੇ ਭਾਵੇਂ ਕਵੀ ਦਰਬਾਰ;—ਬਿਨ ਪੀਤੇ ਉਹ ਬੋਲ ਹੀ ਨਹੀਂ ਸੀ ਸਕਦਾ। ਲਿਖਦਾ ਉਹ ਪਤਾ ਨਹੀਂ ਕਦੋਂ ਸੀ ਲਗਾਤਾਰ ਕਈ ਕਈ ਮਹੀਨੇ ਉਸਦੇ ਨਾਲ ਰਹਿਕੇ ਵੀ ਮੈਨੂੰ ਇਸ ਭੇਤ ਦਾ ਪਤਾ ਨਹੀਂ ਲੱਗ ਸਕਿਆ। ਚਹੁੰ ਵਰ੍ਹਿਆਂ ਦੀਆਂ ਚੌਦਾਂ ਸੌ ਮੁਲਾਕਾਤਾਂ ਵਿਚ ਉਹਨੂੰ ਕਦੇ ਮੈਂ ਲਿਖਦੇ ਨਹੀਂ ਸੀ ਵੇਖਿਆ। ਕਈ ਵਾਰੀ ਉਹ ਖਿਝਕੇ ਕਹਿੰਦਾ ਹੁੰਦਾ ਸੀ : "ਲੋਕੀ ਕਹਿੰਦੇ ਨੇ ਮੈਂ ਪੀਂਦਾ ਕਿਉਂ ਹਾਂ। ਕੋਈ ਉਹਨਾਂ ਨੂੰ ਪੁੱਛੇ, ਭਈ; ਭਲਾ ਚੰਗਾ ਆਦਮੀ ਸਟੇਜ ਤੇ ਖਲੋਕੇ ਮਜਮੇ ਮੂਹਰੇ ਸ਼ੁਦਾਈਆਂ ਵਾਂਗੂੰ ਹੇਕਾਂ ਲਾ ਸਕਦਾ ਹੈ?—ਹਾੜ੍ਹੇ ਪਾਰ੍ਹਿਆ ਕਰ ਸਕਦਾ ਹੈ?—ਮੈਂ ਸ਼ੁਦਾਈ ਹੋਣ ਲਈ ਪੀਨਾਂ ਤਾਕਿ ਸ਼ੁਦਾਈਆਂ ਨੂੰ ਖ਼ੁਸ਼ ਕਰ ਸਕਾਂ। ਮੇਰੀਆਂ ਚੀਕਾਂ ਇਹਨਾਂ ਨੂੰ ਤਸੱਲੀ ਦੇਂਦੀਆਂ ਨੇ।...ਜੇ ਭਾਸ਼ਾ ਵਿਭਾਗ ਜਾਂ ਸਾਹਿਤ ਅਕਾਦਮੀ ਦਾ ਇਨਾਮ ਲੈ ਸਕਦਾ ਹਾਂ ਤਾਂ ਸ਼ਰਾਬ ਮੈਨੂੰ ਲੜਦੀ ਐ?—ਸਾਰੀ ਦੁਨੀਆ ਦੇ ਲੋਕਾਂ ਨੂੰ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ—ਇਕ ਸ਼ਰਾਬ ਪੀਣ ਵਾਲੇ ਤੇ ਦੂਜੇ ਨਾ ਪੀਣ ਵਾਲੇ। ਦੋਹਾਂ 'ਚੋਂ ਕਿਸੇ ਇਕ ਖੂਹ ਵਿਚ ਤਾਂ ਡਿੱਗਣਾ ਹੀ ਪਊ। ਮੈਂ ਸ਼ਰਾਬ ਵਾਲਾ ਖੂਹ ਚੁਣ ਲਿਆ।"

ਉਸਦੀ ਹਕੀਕਤ ਤੋਂ ਘੱਟ ਲੋਕ ਵਾਕਿਫ਼ ਹਨ, ਕਹਾਣੀਆਂ ਬਹੁਤੇ ਜਾਣਦੇ ਹਨ। ਉਸਨੂੰ ਪੜ੍ਹਨ ਵਾਲੇ ਜਾਣਦੇ ਹਨ ਕਿ ਦੁੱਧ ਦੀ ਰੁੱਤੇ ਉਹਦੀ ਅੰਮੜੀ, ਬਾਲ ਵਰੇਸੇ ਬਾਬਲ ਅਤੇ ਜੋਬਨ ਰੁੱਤੇ ਉਹਦੇ ਸੱਜਣ ਤੁਰ ਗਏ ਸਨ। ਉਹਦਾ ਸੰਕਟ ਸਦਾ ਇਹ ਸੀ ਕਿ ਉਮਰ ਜਦੋਂ ਉਸਦੇ ਹਾਣ ਦੀ ਸੀ ਉਹ ਆਪ ਉਮਰ ਦੇ ਹਾਣ ਦਾ ਨਹੀਂ ਸੀ ;—ਜਦੋਂ ਉਹ ਉਸਦੇ ਹਾਣ ਹੋਇਆ ਤਾਂ ਉਮਰ ਉਸਦੇ ਹਾਣ ਦੀ ਨਾ ਰਹੀ—ਸੋ, ਉਹਨੂੰ ਕੱਲ੍ਹ ਦੀ ਉਮਰਾ ਹਮੇਸ਼ਾ ਅੱਜ ਹੰਢਾਉਣੀ ਪਈ ਤੇ ਉਹਦੀ ਅੱਜ ਦੀ ਉਮਰਾ ਉਹਦੇ ਲਈ ਰੋਜ਼ ਬਿਰਥਾ ਗਈ।—ਕਬਰਾਂ ਉਸਨੂੰ ਇਉਂ ਉਡੀਕਦੀਆਂ ਸਨ ਜਿਉਂ ਪੁੱਤਰਾਂ ਨੂੰ ਮਾਵਾਂ। ਉਹ ਦੁਖਾਂਤ ਗਾਉਂਦਾ ਗਾਉਂਦਾ ਖ਼ੁਦ ਦੁਖਾਂਤ ਹੋ ਨਿਬੜਿਆ ਸੀ।— ——ਉਸ ਨੂੰ ਵੇਖਣ ਸੁਣਨ ਵਾਲੇ ਜਾਣਦੇ ਹਨ ਕਿ ਜਿੱਥੇ ਉਹ ਖੜਾ ਹੁੰਦਾ ਸੀ ਦਾਦ ਕਿਸੇ ਹੋਰ ਦੇ ਹਿੱਸੇ ਨਹੀਂ ਸੀ ਆਉਂਦੀ। ਉਹ ਗਲੇ ਦੇ ਸਹਾਰੇ ਮਾਲੀਆਂ ਜਿੱਤੀ ਜਾ ਰਿਹਾ ਸੀ।——ਉਸਦੇ ਹਮ-ਸਟੇਜ ਜਾਣਦੇ ਹਨ ਕਿ ਉਹ 'ਅਧਪੜ੍ਹ' ਕਿਸਮ ਦਾ ਸ਼ਾਇਰ ਕਿਸੇ ਵੀ ਫ਼ਲਸਫ਼ੇ ਤੋਂ ਵਾਕਿਫ਼ ਨਹੀਂ ਸੀ। ਅਲੰਕਾਰਾਂ ਦੀ ਭਰਮਾਰ ਅਤੇ ਸ਼ਬਦਾਂ ਦੇ ਆਡੰਬਰ ਨਾਲ ਉਹ ਸਰੋਤਿਆਂ ਤੇ ਪਾਠਕਾਂ ਦੀ ਮੱਤ ਮਾਰ ਦੇਂਦਾ ਸੀ.....ਵਗੈਰਾ ਵਗੈਰਾ : ——ਪਰ ; ਉਸਨੂੰ ਜਾਣਨ ਵਾਲੇ ਜਾਣਦੇ ਹਨ ਕਿ ਉਹ ਦੁਖੀ ਭਾਵੇਂ ਨਹੀਂ ਸੀ ਪਰ ਦੁੱਖ ਨੂੰ ਧੁਰ ਤਹਿ ਤੱਕ ਸਮਝਦਾ ਸੀ। ਗ਼ਮ ਵਿਚ ਲਹਿ ਜਾਣਾ ਉਸਨੂੰ ਆਉਂਦਾ ਸੀ। ਅਸ਼ਲੀਲ ਕਿਸਮ ਦੀ ਲਤੀਫ਼ੇਬਾਜ਼ੀ ਕਰਦਾ ਕਰਦਾ ਵੀ ਉਹ ਅਚਾਨਕ ਗ਼ਮ ਵਿਚ ਖੁੱਭ ਜਾਂਦਾ ਸਾਂ। ਉਹ ਜਾਣ ਬੁੱਝਕੇ ਗੁਲਦਸਤੇ ਵਿਚ ਥੋਹਰ ਗੱਡਦਾ ਸੀ। ਅਪਣੇ ਹੱਥੀਂ ਸੂਲਾਂ ਦੀ ਸੇਜ ਵਿਛਾਕੇ ਇਹ ਸਾਬਿਤ ਕਰ ਦੇਂਦਾ ਸੀ ਕਿ ਮੈਂ ਇਸਨੂੰ ਮਾਣਦਾ ਹਾਂ। ਉਸਦਾ ਅੰਦਰ ਬਾਹਰ 'ਲਿਰੀਕਲ' ਹੋਇਆ ਪਿਆ ਸੀ। ਸਾਧਾਰਣ ਗੱਲਬਾਤ ਵਿਚ ਵੀ ਦਿੱਲੀ ਜਾਣ ਲਈ ਅਜਿਹੀ ਬੱਸ ਚਾਹੁੰਦਾ ਸੀ ਜੋ 'ਬਾਈ ਏਅਰ' ਜਾਂਦੀ ਹੋਵੇ ਅਤੇ ਗੋਲੀ ਖਾਣ ਲਈ ਗਰਮ ਪਾਣੀ ਦੀ ਥਾਂ ਕੰਬਲ ਮੰਗਦਾ ਸੀ। ਉਸਨੂੰ ਦੁੱਖ ਸੀ ਕਿ ਗੁਰਦੀਪ ਗਰੇਵਾਲ ਤੇ ਲੋਕਨਾਥ ਵਰਗੇ ਨਾਬਾਲਿਗ ਮੁੰਡਿਆਂ ਨੂੰ ਪੁਲਿਸ ਫੜਦੀ ਫਿਰਦੀ ਹੈ ਪਰ ਉਹ 1159, 21 ਬੀ ਵਿਚ ਕਦੋਂ ਦਾ ਅੰਡਰ ਗਰਾਊਂਡ ਹੋਇਆ ਬੈਠਾ ਹੈ, ਉਸਨੂੰ ਕੋਈ ਕਿਉਂ ਨਹੀਂ ਹੱਥ ਪਾਉਂਦਾ।...ਇਹ ਸਭ ਕੁਝ ਉਸਦੀ ਬੁਝਦੀ ਜਾਂਦੀ ਅੱਗ ਨੂੰ ਹੋਰ ਅੰਗਾਰਾ ਦੇਂਦਾ ਸੀ।

ਡਿਗਰੀਆਂ ਦੀ ਘਾਟ ਪ੍ਰਤਿ ਉਹ ਕਮਤਰੀ ਦੇ ਅਹਿਸਾਸ ਤੱਕ ਸੁਚੇਤ ਸੀ ਕਿਉਂਕਿ ਉਸਦਾ ਵਰਤੋਂ-ਵਿਹਾਰ ਪ੍ਰੋਫ਼ੈਸਰਾ, ਡਾਕਟਰਾਂ ਤੇ ਅਫ਼ਸਰਾਂ ਨਾਲ ਸੀ । ਉਹ ਚਾਹੁੰਦਾ ਸੀ ਕਿ ਕਿਸੇ ਤਰ੍ਹਾਂ ਬੀ. ਏ. ਕਰ ਜਾਏ ਤਾਕਿ ਬੈਂਕ ਦੀ 'ਅਫ਼ਸਰੀ' ਕਲੇਮ ਕਰ ਸਕੇ । ਮੈਟ੍ਰਿਕ ਦੀ ਪੰਜਾਬੀ ਕਰਕੇ ਉਹਨੇ ਗਿਆਨੀ ਦੀਆਂ ਕਿਤਾਬਾਂ ਵੀ ਖ਼ਰੀਦ ਲਈਆਂ ਸਨ । ਛੇਤੀ ਹੀ ਉਹਨੇ 'ਵਾਇਆ ਬਠਿੰਡਾ' ਬੀ. ਏ. ਵੀ ਕਰ ਜਾਣੀ ਸੀ ਜੇ ਉਹਦਾ ਇੰਗਲੈਂਡ ਦਾ ਟੂਰ ਅਚਾਨਕ ਨਾ ਬਣ ਜਾਂਦਾ । ਕਈ ਵਾਰ ਉਹ ਕਹਿੰਦਾ ਕਿ ਐਮ. ਏ. ਦੀਆਂ ਕੁੜੀਆਂ ਉਹਦੇ ਕੋਲੋਂ ਹੁਣੇ ਭਾਈ ਵੀਰ ਸਿੰਘ ਤੇ ਲੈਕਚਰ ਲੈਕੇ ਗਈਆਂ ਨੇ । ਕਿਸੇ ਰਿਸਰਚ ਸਕਾਲਰ ਨੂੰ ਕਹਿੰਦਾ : ਮੈਨੂੰ ਪਤੈ ਤੂੰ ਕਦੇ ਪੀ. ਐਚ. ਡੀ. ਨਹੀਂ ਕਰ ਸਕਦਾ । ਛੱਡ ਸਾਰੇ ਸਿਆਪੇ ਤੇ ਮੇਰੇ ਨਾਲ ਕਿਸੇ ਹਿੱਲ ਸਟੇਸ਼ਨ ਤੇ ਚੱਲ । ਇਕ ਟੇਪ ਰਿਕਾਰਡਰ, ਇਕ ਪੋਰਟੇਬਲ ਟਾਈਪ ਰਾਈਟਰ ਤੇ ਵਿਸਕੀ ਦੀਆਂ ਕੁਝ ਬੋਤਲਾਂ ਨਾਲ ਲੈ ਚੱਲ । ਤੇਰਾ ਥੀਸਿਸ ਇਕ ਹਫ਼ਤੇ 'ਚ ਡਿਕਟੇਟ ਕਰਵਾ ਦਿਆਂਗਾ । ——ਤੇ ਏਸੇ ਤਰ੍ਹਾਂ ਅਮੀਰ ਬੰਦਿਆਂ ਤੇ ਅਫ਼ਸਰਾਂ ਨਾਲ ਵਿਆਹੀਆਂ ਸੁਹਣੀਆਂ ਕੁੜੀਆਂ ਦੇ ਪ੍ਰੀਤ ਕਿੱਸੇ ਅਪਣੇ ਨਾਂ ਨਾਲ ਜੋੜ ਜੋੜ ਕੇ ਸੁਣਾਉਂਦਾ ਰਹਿੰਦਾ ।—ਪਰ; ਇਹ ਸਭ ਕੁਝ ਉਹ ਲੋਰ ਵਿਚ ਹੀ ਕਰਦਾ ਸੀ, ਕਵਿਤਾ ਵਾਂਗ । ਜਦੋਂ ਉਹ ਗ਼ਮਗੀਨ ਜਿਹੇ ਝੂਠ ਅਪਣੀ ਫ਼ਜ਼ੂਲ ਦੀ ਨਮੋਸ਼ੀ ਢੱਕਣ ਲਈ ਬੋਲਦਾ ਤਾਂ ਚਾਹੁੰਦਾ ਕਿ ਲੋਕ ਸੱਚ ਮੰਨਣ ਪਰੰਤੂ "ਮੈਂ ਤੇ ਮੈਂ" ਦੇ ਯਥਾਰਥ ਨੂੰ ਕੇਵਲ ਕਥਾ ਦੇ ਸੱਚ ਦੇ ਰੂਪ ਵਿਚ ਮੰਨਵਾਉਣਾ ਚਾਹੁੰਦਾ ਸੀ—ਉਸ ਭਿਆਨਕ ਸੱਚ ਨਾਲ ਖ਼ੁਦ ਨਹੀਂ ਸੀ ਜੁੜਨਾ ਚਾਹੁੰਦਾ । ਇਸ ਦੁਚਿੱਤੀ ਨੇ ਉਹਦੀ ਬਾਅਦ ਵਾਲੀ ਕਵਿਤਾ ਨੂੰ ਧੁੰਦਲਾ ਕਰ ਦਿੱਤਾ ਸੀ । ਮਾਸੂਮੀਅਤ ਉਸਦੀ ਸ਼ਖ਼ਸੀਅਤ ਅਤੇ ਸ਼ਾਇਰੀ ਦਾ ਸਭ ਤੋਂ ਪਿਆਰਾ ਅਤੇ ਜ਼ਬਰਦਸਤ ਪੱਖ ਹੈ ਪਰ ਆਮ ਤੌਰ ਤੇ ਉਹ ਸੁਚੇਤ ਰੂਪ ਵਿਚ ਇਸ 'ਗੁਣ' ਨੂੰ ਛੁਪਾਉਣ ਦੀ ਕੋਸ਼ਿਸ਼ ਕਰਦਾ ਸੀ—(ਮਾਂ ਦੇ ਦੁੱਧ ਨੂੰ ਵੀ ਗ਼ਰਮ ਕਰਕੇ ਪੀਣਾ ਲੋੜਦਾ ਸੀ !)

ਸ਼ਿਵ ਜ਼ਿੱਦੀ ਸੀ ਤੇ ਖ਼ਰੂਦੀ ਵੀ;—ਇਕ ਲਾਡਲੇ ਤੇ ਵਿਗੜੇ ਹੋਏ ਇਕਲੌਤੇ ਬੱਚੇ ਵਾਂਗ । ਬਿਨਾਂ ਕਿਸੇ ਗੱਲ ਤੋਂ ਨਾਰਾਜ਼ ਹੋ ਜਾਣਾ ਅਤੇ ਬਿਨਾਂ ਕਹੇ ਮੰਨ ਜਾਣਾ ਉਸਦੀ ਆਦਤ ਸੀ । ਇਹੋ ਕਾਰਨ ਸੀ ਕਿ ਉਸਦਾ 'ਦੋਸਤ' ਕੋਈ ਨਹੀਂ ਸੀ, ਵਾਕਿਫ਼ ਹਜ਼ਾਰਾਂ ਸਨ ਅਤੇ ਨਾਲ ਹੀ ਹਜ਼ਾਰਾਂ ਅਜਿਹੇ ਲੋਕ ਵੀ ਸਨ ਜੋ ਉਸਦੀ ਦੋਸਤੀ ਲਈ ਸਹਿਕਦੇ ਸਨ । ਉਸ ਨਾਲ ਹੱਥ ਮਿਲਾਕੇ ਵੱਡੇ ਹੁੰਦੇ ਸਨ । ਉਸ ਨਾਲ ਬੈਠਕੇ ਇਤਿਹਾਸ ਬਣਦੇ ਸਨ । ਦਰਅਸਲ ਉਹ ਕਿਸੇ ਦਾ ਕੁਝ ਨਹੀਂ ਸੀ ਲੱਗਦਾ,—ਇਹ ਫ਼ੈਸਲਾ ਉਹਨੇ ਲੋਕਾਂ ਤੇ ਛੱਡਿਆ ਹੋਇਆ ਸੀ ਕਿ ਉਹ ਉਸ ਨਾਲ ਜਿਹੜਾ ਰਿਸ਼ਤਾ ਜੀਅ ਕਰੇ ਜੋੜ ਲੈਣ । ਉਹ ਜਿਸਨੂੰ ਪਿਆਰ ਕਰਦਾ ਸੀ, ਗਾਲ੍ਹਾਂ ਵੀ ਕੱਢਦਾ ਸੀ;—ਅੰਮ੍ਰਿਤਾ ਹੋਵੇ ਜਾਂ ਗਾਰਗੀ, ਸੇਖੋਂ ਹੋਵੇ ਜਾਂ ਮੋਹਨ ਸਿੰਘ; ਕਿਸੇ ਨੂੰ ਵੀ ਮੁਆਫ਼ ਨਹੀਂ ਸੀ ਕਰਦਾ । ਬਜ਼ੁਰਗ ਉਸਦੀ ਇਸ ਆਦਤ ਨੂੰ ਮੁੰਡਪੁਣਾ ਕਹਿਕੇ ਨਜ਼ਰ ਅੰਦਾਜ਼ ਕਰ ਛਡਦੇ ਸਨ ਪਰ ਉਸਨੂੰ ਆਪਣੇ ਇਸ ਮੁੰਡਪੁਣੇ ਤੇ ਵੀ ਮਾਣ ਸੀ । 'ਮੱਥੇ ਦਾ ਹਾਉਕਾ' ਲਿਖਣ ਵਾਲੀ ਸੰਪਾਦਿਕਾ ਨੇ ਗੁੱਸੇ ਦੇ ਛਿਣਾਂ ਵਿਚ ਵੀ ਸ਼ਿਵ ਦੀ ਕਵਿਤਾ ਨੂੰ ਨਹੀਂ ਨਿੰਦਿਆ ਸਿਰਫ਼ ਉਸਦੇ 'ਕਮ ਅਕਲ' ਹੋਣ ਤੇ ਇਅਤਰਾਜ਼ ਕੀਤਾ ਹੈ । ਉਹ ਖ਼ੁਦ ਵੀ ਤਾਂ ਆਸ਼ਕ ਅਖਵਾ ਕੇ ਖ਼ੁਸ਼ ਹੁੰਦਾ ਸੀ; ਆਕਿਲ ਅਖ਼ਵਾਕੇ ਨਹੀਂ । ਇਹੋ ਕਾਰਨ ਸੀ ਕਿ ਕਈ ਦਾਨਿਸ਼ਵਰਾਂ ਸੁਣੀਂਦਿਆਂ ਸੰਗ ਐਵੇਂ ਬੋਲ ਵਿਗਾੜ ਕਰ ਬਹਿੰਦਾ ਸੀ । ਉਹ ਦਲੀਲ ਨਹੀਂ ਜਜ਼ਬੇ ਦਾ ਕਾਇਲ ਸੀ । ਉਲਾਰ ਸੀ—ਅੱਤਪੱਖੀ ਸੀ । ਨਾ ਉਸਦੀ ਜ਼ਿੰਦਗੀ ਵਿਚ ਟਿਕਾਅ ਸੀ; ਨਾ ਤਬੀਅਤ ਵਿਚ । ਭਟਕਣਾ ਉਸਦੀ 'ਹਾੱਬੀ' ਸੀ 'ਹੋਣੀ' ਨਹੀਂ ।

ਸ਼ਿਵ 'ਨੇਸ਼ਨਲ ਪੋਇਟ' ਸੀ । ਦੋਸਤਾਂ ਦੇ ਮਜ਼ਾਕ ਉਡਾਉਣ ਦੇ ਬਾਵਜੂਦ ਵੀ ਉਹ ਹਿੱਕ ਠੋਕ ਕੇ ਖ਼ੁਦ ਨੂੰ ਨੇਸ਼ਨਲ ਪੋਇਟ ਕਹਿੰਦਾ ਰਿਹਾ ਹੈ । ਇਹ ਖ਼ਿਤਾਬ ਨਾ ਉਸਨੂੰ ਮਿਲਿਆ ਤੇ ਨਾ ਹੀ ਮਿਲ ਸਕਦਾ ਸੀ ਪਰੰਤੂ ਉਸਦੀ ਇਸ ਰੀਝ ਦਾ ਵੀ 'ਠੋਸ' ਕਾਰਨ ਸੀ ।—ਉਹ

ਾਜਕਵੀ ਨਹੀਂ ਸੀ ਬਣਨਾ ਚਾਹੁੰਦਾ ਕਿਉਂਕਿ ਇਹ ਉਪਾਧੀ ਉਸਨੂੰ ਕਵੀਰਾਜ ਵਰਗੀ ਲੱਗਦੀ ੀ। 'ਨੇਸ਼ਨਲ ਪੋਇਟ' ਨਾਲ ਉਸਦੀ ਐਸਥੈਟਿਕ ਸਾਂਝ ਵੀ ਸੀ : ਕੌਮੀ ਕਵੀ ਦਾ ਉੱਚਾਰਣ ੁਸਨੂੰ ਕੌਮੀ ਪੰਛੀ ਵਰਗਾ ਲੱਗਦਾ ਸੀ। ਬਹਿਸਬਾਜ਼ੀ ਵਿਚ ਆਪਾਂ ਨਾ ਪਈਏ ਤਾਂ ਇਹ ਕਹਾਂਗੇ ਕ ਉਹ ਨੇਸ਼ਨਲ ਪੋਇਟ ਬਣਨਾ ਨਹੀਂ ਸੀ ਚਾਹੁੰਦਾ ; ਨਾ ਕਹਾਉਣਾ ਚਾਹੁੰਦਾ ਸੀ—ਸਿਰਫ਼ ਪਣੇ ਮੂੰਹੋਂ ਕਹਿਣਾ ਚਾਹੁੰਦਾ ਸੀ। ਏਸੇ ਤਰ੍ਹਾਂ ਦਾ ਉਹ ਹੋਰ ਵੀ ਬਹੁਤ ਕੁਝ ਚਾਹੁੰਦਾ ਸੀ : ਸਲਨ; ਉਹਦਾ ਵੱਸ ਚੱਲਦਾ ਤਾਂ ਉਹ ਭਾਈ ਵੀਰ ਸਿੰਘ ਚੇਅਰ ਦੇ ਮੁਕਾਬਲੇ ਉਤੇ ਧਨੀਰਾਮ ਾਤ੍ਰਿਕ ਚੇਅਰ ਵੀ ਕਾਇਮ ਕਰਵਾ ਦੇਂਦਾ। (ਉਂਜ ਤਾਂ ਬਟਾਲਵੀ ਚੇਅਰ ਕਾਇਮ ਹੋਣ ਤੇ ੀ ਕਿਸੇ ਨੂੰ ਕੀ ਇਅਤਰਾਜ਼ ਹੋ ਸਕਦਾ ਹੈ!)—ਅੰਦਰਲੇ ਮਨੋਂ ਉਹ ਪੰਜਾਬੀ ਸਾਹਿਤ ਉਤੇ ਮਰਵੇਲ ਵਾਂਗੂੰ ਛਾਏ ਹੋਏ ਭਾਪਾਵਾਦ ਤੋਂ ਵੀ ਅੰਤਾਂ ਦਾ ਦੁਖੀ ਸੀ। ਉਹ ਕਹਿੰਦਾ ਹੁੰਦਾ ਸੀ ਜਾਬੀ ਰੁਮਾਲਿਆਂ ਦੀ ਨਹੀਂ ਲੋਕਾਂ ਦੀ ਬੋਲੀ ਹੈ। ਪਰ (ਚੰਗੇ ਮਾੜੇ ਕਰਮਾਂ ਨੂੰ) ਚੰਡੀਗੜ੍ਹ ਹਿੰਦੇ ਉਸਦੀ ਗੱਲਬਾਤ ਉਤੇ ਗਾਰਗੀ ਦੀ ਸ਼ੈਲੀ ਸਵਾਰ ਹੋ ਗਈ ਸੀ ਤੇ ਕੁਝ ਕੁਝ ਉਹ ਉਸੇ ਹਿਜੇ ਵਿਚ ਐਕਟਿੰਗ ਕਰਨ ਲੱਗ ਪਿਆ ਸੀ। ਉਸਦਾ 'ਨੇਸ਼ਨਲ ਪੋਇਟ' ਵੀ ਇਸੇ ਪ੍ਰਭਾਵ ੀ ਪੈਦਾਵਾਰ ਸੀ, ਜੋ ਸੁਆਸਾਂ ਨਾਲ ਨਿਭਿਆ।

ਉਸਦੀ ਕਵਿਤਾ ਬਾਰੇ ਇਕ ਖ਼ਾਸ ਗੱਲ। ਸ਼ਿਵ ਜੋ ਲਿਖਦਾ ਸੀ ਉਸ ਨੂੰ ਨਿਰੋਲ ਆਮਦ' ਹੀ ਕਿਹਾ ਜਾ ਸਕਦਾ ਹੈ; ਕਿਉਂਕਿ ਆਪਣੇ ਲਿਖੇ ਦੀ ਵੀ ਵਿਆਖਿਆ ਕਰਨਾ ਉਸਦੇ ਸ ਦਾ ਰੋਗ ਨਹੀਂ ਸੀ। ਇਹ ਪੱਖ ਇਕ ਦ੍ਰਿਸ਼ਟਾਂਤ ਦੀ ਮਦਦ ਨਾਲ ਵਧੇਰੇ ਸਪੱਸ਼ਟ ਕੀਤਾ ਾ ਸਕਦਾ ਹੈ। :—ਦੀਵਾਲੀ ਦੇ ਲਾਗੇ ਜਿਹੇ ਬਾਰੀਆਂ ਦਰਵਾਜ਼ਿਆਂ ਦੇ ਸਾਰੇ ਪਰਦੇ ਉਸਨੇ ਣੇ ਦੇ ਦਿੱਤੇ। ਮੇਰੇ ਪੁੱਛਣ ਤੇ ਕਿ ਇਹ ਮੁਕੰਮਲ ਬੇਪਰਦਗੀ ਇਕੋ ਵੇਲੇ ਕਿਉਂ ਕਰ ਦਿੱਤੀ, ਹ ਸ਼ੰਕਰਾਚਾਰੀਆ ਵਾਲੀ ਗੰਭੀਰ ਮੁਦ੍ਰਾ ਵਿਚ ਬੈਠਕੇ ਕਹਿਣ ਲੱਗਾ : ਸਾਡੇ ਪਿੰਡ ਇਕ ਲੰਗ ਹੁੰਦਾ ਸੀ। ਉਹਦੇ ਕੋਲ ਇਕੋ ਇਕ ਪੋਣਾ ਸੀ। ਉਹ ਸਾਰਾ ਸਾਲ ਉਸ ਪੋਣੇ 'ਚੋਂ ਭੰਗ ਣਦਾ ਸੀ, ਦੀਵਾਲੀ ਵਾਲੀ ਰਾਤ ਮੋਮਬੱਤੀ ਪੁਣਦਾ ਸੀ।—ਮੈਂ ਕਿਹਾ : ਮੋਮਬੱਤੀ ਪੁਣਨ ਾਲੀ ਗੱਲ ਮੇਰੇ ਪੱਲੇ ਨਹੀਂ ਪਈ। ਉਸਨੇ ਬਿਨਾਂ ਕਿਸੇ ਭੂਮਿਕਾ ਦੇ ਮੁੜ ਕਹਿਣਾ ਸ਼ੁਰੂ ਰ ਦਿੱਤਾ : ਸਾਡੇ ਪਿੰਡ ਇਕ ਮਲੰਗ ... ... ... ਇਹ ਗੇੜ ਚਾਰ ਪੰਜ ਵਾਰ ੱਲਿਆ। ਅੰਤ ਮੈਨੂੰ ਹੀ ਹਾਰ ਮੰਨਣੀ ਪਈ।—ਉਸਦੀ ਕਵਿਤਾ ਦੇ ਸਹੀ ਅਰਥ ਲੱਭਣ ਲਈ ਮਲੰਗ ਦੇ ਇਕਲੌਤੇ ਪੋਣੇ 'ਚੋਂ ਮੋਮਬੱਤੀ ਪੁਣਨ ਦਾ ਰਾਜ਼ ਜ਼ਰੂਰ ਲੱਭਣਾ ਪਵੇਗਾ। ਕੋਈ ਯੂਨੀਵਰਸਿਟੀ ਸਾਹਿਤ ਰਸੀਆਂ ਦੀ ਸਹੂਲਤ ਲਈ ਇਸ ਨੇਕ ਕੰਮ ਲਈ ਪ੍ਰਾਜੈਕਟ ਸ਼ੁਰੂ ਰ ਸਕਦੀ ਹੈ।)

ਸ਼ਿਵ ਪੰਜਾਬੀ ਦਾ ਸਦਾ-ਬਹਾਰ ਕਵੀ ਹੈ ਅਤੇ ਉਸਦੀ ਪ੍ਰਸਿੱਧੀ ਦਾ ਆਧਾਰ ਨਿਰੀ ਪੁਰੀ ਕਵਿਤਾ ਨਹੀਂ। ਕਵਿਤਾ ਦੇ ਆਰ-ਪਾਰ ਫੈਲੀ ਹੋਈ ਉਸਦੀ ਸ਼ਖ਼ਸੀਅਤ ਹੀ ਉਸਨੂੰ ਅਮਰ ਪਦ ਬਖ਼ਸ਼ਦੀ ਹੈ। ਅੱਜ ਉਸਦੀ ਚਵਰ੍ਹੀ ਹੈ। ਪੇਸ਼ ਹੈ ਡਾਕਟਰ ਇਕਬਾਲ ਦਾ ਇਹ ਸ਼ੇਅਰ, ਸ਼ਰਧਾਂਜਲੀ ਵਜੋਂ :

ਕਹਾਂ ਸੇ ਤੂਨੇ ਐ ਇਕਬਾਲ ਸੀਖੀ ਹੈ ਯੇ ਦਰਵੇਸ਼ੀ,
ਕਿ ਚਰਚਾ ਸ਼ਹਨਸ਼ਾਹੋਂ ਮੇਂ ਹੈ ਤੇਰੀ ਬੇ-ਨਿਆਜ਼ੀ ਕਾ। □

ਮਈ 5, 1977 [118-15 ਏ, ਚੰਡੀਗੜ੍ਹ]

ਮੋਹਨਜੀਤ

# ਤਲਾਸ਼ ਦਾ ਸਦਾਵਰਤ ਹੀ ਮੇਰੀ ਕਾਇਆ ਹੈ

ਜਿਸ ਦਿਨ ਅਨਾਰ ਚੱਲੇ
ਤੇ ਦੋਸਤ ਰੰਗਾਂ ਦੀ ਪਿਚਕਾਰੀਆਂ ਲੈਕੇ ਆਏ
ਉਹ ਏਨੇ ਦਾ ਏਨਾ ਗੰਭੀਰ ਸੀ
ਉਹਨਾਂ ਸੋਚਿਆ :
ਸ਼ਾਇਦ ਮਹਿਬੂਬਾ ਦਾ ਉਦਾਸ ਖ਼ਤ ਆਇਆ ਹੈ
ਜਾਂ ਅਫਸਰ ਨਾਲ ਬਦਕਲਾਮੀ ਹੋਈ ਹੈ
ਜਾਂ ਕੁਝ ਭੁੱਲ ਬੈਠਾ ਹੈ

ਉਹ ਵਿਹੜੇ ਵਿਚਲੇ ਰੁੱਖ ਹੇਠ ਬੈਠਾ ਕਿਤਾਬ ਪੜ੍ਹ ਰਿਹਾ ਸੀ
ਜਦੋਂ ਕਹਿਕਹੇ ਦਾ ਜਵਾਬ ਕਹਿਕਹੇ 'ਚ ਨਾ ਮਿਲਿਆ
ਦੋਸਤਾਂ ਸੋਚਿਆ :
ਸ਼ਾਇਦ ਕੋਈ ਦੁਖਾਂਤ ਪੜ੍ਹਦਾ ਹੈ
ਜਾਂ ਡੂੰਘਾ ਫਲਸਫਾ
ਜਾਂ ਉਨੀਂਦੇ ਦੀ ਗੋਲੀ ਖਾਧੀ ਸੂ
ਨਹੀਂ ਤਾਂ ਮਹਿਫਲ ਵਿਚ ਕੀ ਨਹੀਂ ਹੈ
ਹਰ ਤਰ੍ਹਾਂ ਦੀ ਹੀ ਖ਼ੂਬਸੂਰਤੀ ਹੈ—
ਹਾਜ਼ਿਰਜਵਾਬੀ ਦੀ
ਡਿਗ ਰਹੇ ਚੁਬਾਰੇ ਦੇ ਨਾਂ ਜਾਮ ਟਕਰਾਉਣ ਦੀ
ਹੁਣੇ ਹੁਣੇ ਦੋਮੇਲ 'ਤੇ ਲਗੇ ਨਾਵੇਂ ਦੀਵੇ ਦੀ

ਜਿਸ ਦਿਨ ਚਾਨਣੀ ਲੰਗਾਰੀ ਗਈ
ਉਹ ਏਨੇ ਦਾ ਏਨਾ ਗੰਭੀਰ ਸੀ
ਮੇਜ਼ 'ਤੇ ਝੁਕਿਆ ਕੁਝ ਲਿਖ ਰਿਹਾ ਸੀ
ਦੋਸਤਾਂ ਨੇ ਇਸ਼ਾਰੇ ਨਾਲ ਕਿਹਾ :
ਵੇਖੇਂਗਾ ਕਿ ਬੈਠਾ ਹੀ ਰਹੇਂਗਾ ?
ਅਕਾਸ਼ ਬੋਲਦਾ ਹੈ, ਸ਼ਹਿਰ ਚੁੱਪ ਹੈ
ਦਾਦ ਪਿਘਲਦੀ ਹੈ ਦਰਸ਼ਕ ਬੇਹੋਸ਼ ਨੇ
ਪਾਲਕੀ ਮੁਸਕ੍ਰਾਉਂਦੀ-ਹੈ, ਕੁਮਾਰ ਗੁੰਮ ਸੁੰਮ
ਜਦੋਂ ਇਸ਼ਾਰੇ ਦਾ ਜਵਾਬ ਚੁੱਪ 'ਚ ਮਿਲਿਆ
ਉਹਨਾਂ ਸੋਚਿਆ :
ਜ਼ਿੰਦਗੀ ਤੋਂ ਕੱਟਿਆ ਗਿਆ ਹੈ
ਅੰਦਰ ਦੀ ਸੁਰੰਗ ਵਿਚ ਡਿਗ ਪਿਆ ਹੈ

ਰੌਸ਼ਨੀ ਦੇ ਲੰਗਾਰੇ ਜਾਣ ਤੋਂ ਬਾਅਦ
ਜ਼ਖਮਾਂ ਦੇ ਫਿਰ ਭਰੇ ਜਾਣ ਦੀ ਆਸ ਨਾਲ
ਜਦ ਅਨਾਰ ਚੱਲੇ
ਤੇ ਫਿਰ ਡੂੰਘੀ ਖਮੋਸ਼ੀ ਫੈਲ ਗਈ
ਉਹ ਏਨੇ ਦਾ ਏਨਾ ਗੰਭੀਰ ਸੀ
ਸ਼ੀਸ਼ੇ ਸਾਹਵੇਂ ਗਿਆ
ਸ਼ੀਸ਼ੇ ਦੇ ਮੈਦਾਨ-ਇ-ਜੰਗ ਵਿਚ ਰਿਸ਼ਤਿਆਂ ਦੇ
ਸਿਪਾਹੀ ਤਾਇਨਾਤ ਸਨ

ਰਿਸ਼ਤਾ :
ਚਾਬਕ ਦਾ ਘੋੜੇ ਨਾਲ
ਪਹੀਏ ਦਾ ਸੜਕ ਨਾਲ
ਮੂੰਹ ਦਾ ਮਾਈਕ ਨਾਲ
ਵਾਇਦੇ ਦਾ ਹਵਾ ਨਾਲ

ਰਿਸ਼ਤਾ :
ਉਮਰ ਦਾ ਵਕਤ ਨਾਲ
ਚਿੰਤਾ ਦਾ ਕਰਮ ਨਾਲ
ਸੂਹਜ ਦਾ ਨਜ਼ਰ ਨਾਲ

ਫਿਰ ਸੁਆਲ ਦੀ ਮਮਤਾ ਨਾਲ ਖਮੋਸ਼ੀ ਨੂੰ ਬਾਹਾਂ 'ਚ ਲਿਆ ਤੇ ਕਿਹਾ :
ਤੇਰੇ ਤੋਂ ਅਗਾਂਹ ਜੋ ਜੰਗਲ ਹੈ
ਇਸ 'ਚੋਂ ਲੰਘਦੀ ਪਗਡੰਡੀ ਤੋਂ ਪਰ੍ਹੇ ਕਹਿਕਸ਼ਾਂ ਹੈ
ਮੈਂ ਉੱਥੇ ਜਾਣਾ ਹੈ—
ਪੰਛੀ ਦੀ ਕਿਲਕਾਰੀ ਦੀ ਸੇਧ ਨਾਲ
ਉਹਨੇ ਦੋਸਤਾਂ ਨੂੰ ਵੇਖਿਆ
ਤੇ ਰੁੱਖਾਂ ਕੋਲੋਂ
ਦਰਿਆ ਵਾਂਗ ਗੁਜ਼ਰ ਗਿਆ ।

[ਇਤਿਹਾਸ ਵਿਭਾਗ,
ਗੁਰੂ ਨਾਨਕ ਦੇਵ ਯੂਨੀਵਰਸਿਟੀ,
ਅੰਮ੍ਰਿਤਸਰ-143005]



ਹਰਭਜਨ ਸਿੰਘ ਹੁੰਦਲ

## ਜੇਲ੍ਹ : ਤਿੰਨ ਕਵਿਤਾਵਾਂ

### ਸਿੰਬਲ ਰੁੱਖ

ਆਪਾਂ ਸਾਰੇ ਅਪਰਾਧੀ ਹਾਂ
ਵੰਨ-ਸਵੰਨੇ ਅਪਰਾਧਾਂ ਦੇ
ਠੱਪੇ ਲਾ ਕੇ ਅੱਲ-ਵਲੱਲੇ
ਇਸ ਟਾਪੂ 'ਤੇ ਪਸਚਾਤਾਪ ਕਰਨ ਲਈ ਘੱਲੇ ।
ਦੋਸ਼ ਅਸਾਡੇ ਭਾਵੇਂ ਵੰਨ-ਸਵੰਨੇ ਨੇ
ਅੰਦਰ ਖਾਤੇ ਦੋਸ਼ ਅਸਾਡਾ ਇੱਕੋ ਹੈ,
ਤੁਰਦੇ ਜਾਂਦੇ ਕੋਈ ਪਿਆਰਾ ਚਿਹਰਾ ਤੱਕ ਕੇ
ਮੁਸਕਰਾਈਏ ।
ਸੁਬ੍ਹਾ-ਸਵੇਰੇ ਸਰਘੀ ਦੀ ਲਾਲੀ ਨੂੰ ਤੱਕ ਕੇ
ਆਸਾਂ ਲਾਈਏ ।
ਕਿਸੇ ਬਾਲ ਨੂੰ ਉਂਗਲ ਲਾਕੇ, ਫੁੱਲਾਂ ਵਾਲੀ
ਇੱਕ ਪਰੀ ਦੀ ਬਾਤ ਸੁਣਾਈਏ,
ਤੇ ਬੱਚਿਆਂ ਦੇ ਹਿਰਦੇ ਅੰਦਰ
ਇੱਕ ਸੁਹਾਣੇ ਮੁਸਤਕਬਿਲ ਦੇ ਫੁੱਲ ਖਿੜਾਈਏ ।
ਉਹ ਚਾਹੁੰਦੇ ਨੇ ਆਪਾਂ ਸਾਰੇ
ਏਸ ਤਰ੍ਹਾਂ ਦੇ ਕਰਤੱਵ ਛੱਡ ਕੇ
ਬੜੇ ਪੁਰਾਣੇ ਸੁੱਕੇ ਹੋਏ
ਸਿੰਬਲ ਰੁੱਖ ਦੇ ਹੇਠਾਂ ਬਹੀਏ
ਰਾਹ ਦੇ ਉਤੋਂ ਲੰਘਦੇ ਹੋਏ
ਹਰ ਬੰਦੇ ਨੂੰ ਇਹ ਗੱਲ ਕਹੀਏ;
"ਅੱਖਾਂ ਖੋਲ੍ਹ ਕੇ ਵੇਖੋ ਯਾਰੋ
ਏਸ ਰੁੱਖ 'ਤੇ ਕਿੰਨੇ ਸੁਹਣੇ ਫੁੱਲ ਖਿੜੇ ਨੇ
ਏਸ ਰੁੱਖ ਨੂੰ ਕਿੰਨੇ ਮਿੱਠੇ ਫਲ ਲੱਗੇ ਨੇ ।"
ਜਿੰਨਾ ਚਿਰ ਨਹੀਂ ਈਕਣ ਕਰਦੇ
ਸੁੱਕੇ ਹੋਏ ਸਿੰਬਲ ਰੁੱਖ ਦੀ ਹਾਮੀ ਭਰਦੇ
ਓਦੋਂ ਤੀਕਰ ਆਪਾਂ ਸਾਰੇ
ਅਪਰਾਧੀ ਹਾਂ
ਲਾ ਕੇ ਠੱਪੇ ਅੱਲ-ਵਲੱਲੇ
ਇਸ ਟਾਪੂ 'ਤੇ ਪਸਚਾਤਾਪ ਕਰਨ ਲਈ ਘੱਲੇ ।

## ਕਿੰਝ ਕਰੇਂਗਾ

ਹੁਣ ਤਾਂ ਤੈਨੂੰ
ਅੰਬਰ ਜੇਡਾ ਵੱਡਾ ਕੈਨਵੈਸ ਚਾਹੀਦਾ
ਇਸ ਉਤੇ ਇਕ ਚਿਤਰ ਬਣਾ
ਇਸ 'ਤੇ ਸੱਤੇ ਰੰਗ ਭਰੀਂ
ਇੰਝ ਕਰੀਂ
ਗੂੜ੍ਹਾ ਕਾਲਾ ਰੰਗ ਪਿਛੋਕੜ ਦਾ ਹੋਵੇ
ਕੰਧਾਂ ਦੀ ਥਾਂ ਇਕ ਕੰਡਿਆਲੀ ਤਾਰ ਦਿਸੇ
ਏਸ ਤਾਰ ਦੇ ਵਿਚੋਂ ਦੀ
ਬਿਜਲੀ ਦੀ ਰੌਅ ਲੰਘਦੀ ਹੋਵੇ
ਇਕ ਬਾਹੀ 'ਤੇ ਲੋਹੇ-ਰੰਗਾ
ਉੱਚਾ ਗੇਟ ਬਣਾ ਦੇਵੀਂ
ਇਸ ਕੰਡਿਆਲੀ ਤਾਰ ਦੇ ਅੰਦਰ
ਖ਼ੁਸ਼ਬੂ ਸਾਰੀ ਬੰਦ ਦਿਸੇ
ਖ਼ੁਸ਼ਬੂ ਦਾ ਕੀ ਰੰਗ ਭਰੇਂਗਾ
ਕਿੰਝ ਕਰੇਂਗਾ
ਆਖਰ ਤੂੰ ਵੀ ਕਲਾਕਾਰ ਏਂ
ਏਸ ਪ੍ਰਸ਼ਨ ਦਾ ਤੂੰ ਹੀ ਉਤਰ ਦੇ ਸਕਨਾਂ

## ਸਵੇਰ

ਸਵੇਰ ਇਸ ਟਾਪੂ 'ਤੇ ਰੋਜ਼ ਕਤਲ ਹੁੰਦੀ ਹੈ
ਅੰਮ੍ਰਿਤ ਵੇਲੇ ਮਧਾਣੀਆਂ ਦੀ ਗੂੰਜ ਤੇ ਬਲਦਾਂ ਦੀਆਂ ਟੱਲੀਆਂ
ਦੇ ਸੰਗੀਤ ਦੀ ਥਾਂ
ਸੰਤਰੀਆਂ ਦੀਆਂ ਗੰਦੀਆਂ ਗਾਲਾਂ ਕੰਨੀਂ ਪੈਂਦੀਆਂ ਨੇ
ਸੁਪਨਿਆਂ ਵਿਚ ਘਰਾਂ ਦੀਆਂ ਉਲਝਣਾਂ ਸੁਲਝਾਉਂਦੇ
ਕੈਦੀਆਂ ਨੂੰ ਜਗਾ ਕੇ, ਕੌੜੇ ਬੋਲ ਮੁਸ਼ੱਕਤ ਲਈ ਹੱਕ ਤੁਰਦੇ ਨੇ
ਛਣਕਦਾ ਨਿਰਮਲ ਹਾਸਾ ਤੇ ਲੋਕ-ਗੀਤਾਂ ਦੀ ਲੈ ਏਥੇ ਨਹੀਂ ਹੁੰਦੀ
ਹੀਰ ਦੇ ਕਿੱਸੇ ਵਿਚਲੀ ਵਾਰਿਸਸ਼ਾਹ ਦੀ ਸਵੇਰ ਨਾਲ
ਏਥੋਂ ਦੀ ਸਵੇਰ ਦਾ ਕੋਈ ਰਿਸ਼ਤਾ ਨਹੀਂ ।
ਜਦੋਂ ਸਵੇਰ ਕਤਲ ਹੁੰਦੀ ਹੈ
ਤਾਂ ਅੰਮ੍ਰਿਤ ਵੇਲਾ ਮਜਬੂਰੀ ਵਿਚ ਹੰਝੂ ਕੇਰਦਾ ਹੈ
ਵਾਹਗੇ ਤੋਂ ਪਾਰ ਜੰਡਿਆਲੇ ਸ਼ੇਰ ਖਾਂ ਵਿਚ ਵਸਦੇ
ਵਾਰਿਸਸ਼ਾਹ ਨੂੰ ਕਿਵੇਂ ਕਹੀਏ
ਕਿ ਉਹ ਸਵੇਰ ਦੇ ਇਹਨਾਂ ਬੇਚੈਨ ਪਲਾਂ ਦੀ ਕਥਾ ਕਹੇ । □

[ਪਿੰਡ ਫੱਤੂਚੱਕ, ਡਾਕਘਰ ਢਿਲਵਾਂ, ਜ਼ਿਲਾ ਕਪੂਰਥਲਾ]

ਕੁਮਾਰ ਵਿਕਲ

## ਵਿਪਾਸ਼ਾ ਕੀ ਹਾਰ

[ਕੁਮਾਰ ਵਿਕਲ ਦੇ ਨਾਉਂ ਨਾਲ ਸਿਰਜਣਾ ਦੇ ਪਾਠਕ ਭਲੀ ਭਾਂਤ ਪਰਿਚਿਤ ਹਨ। ਹਿੰਦੀ ਸਾਹਿਤ ਜਗਤ ਵਿਚ ਉਹ ਉਹਨਾਂ ਕੁਝ ਇਕ ਆਧੁਨਿਕ ਕਵੀਆਂ ਵਿਚ ਸ਼ੁਮਾਰ ਹੁੰਦਾ ਹੈ ਜੋ ਪ੍ਰੋਲਤਾਰੀ ਦ੍ਰਿੱਖ ਅਤੇ ਵਲਾਵੇਂ ਰਹਿਤ ਕਲਾਤਮਕ ਅਭਿਵਿਅਕਤੀ ਸਦਕਾ ਨਵੀਂ ਕ੍ਰਾਂਤੀਸ਼ੀਲ ਕਾਵਿ ਧਾਰਾ ਦੇ ਮੋਢੀ ਮੰਨੇ ਜਾਂਦੇ ਹਨ। ਪੰਜਾਬੀ ਦੇ ਪਾਠਕਾਂ ਲਈ ਉਰਦੂ ਜਾਂ ਹਿੰਦੀ ਦੀਆਂ ਰਚਨਾਵਾਂ ਨੂੰ ਸਮਝ ਸਕਣਾ ਮੁਸ਼ਕਲ ਨਹੀਂ, ਕੁਮਾਰ ਵਿਕਲ ਦੀਆਂ ਕਵਿਤਾਵਾਂ ਨੂੰ ਤਾਂ ਬਿਲਕੁਲ ਹੀ ਨਹੀਂ ਕਿਉਂਕਿ ਪੰਜਾਬ ਦਾ ਜੰਮਪਲ ਹੋਣ ਕਾਰਨ ਉਸਦਾ ਅਨੁਭਵ ਪੰਜਾਬੀ ਸਾਹਿੱਤਕਾਰਾਂ ਦੇ ਅਨੁਭਵ ਨਾਲੋਂ ਕੋਈ ਵੱਖਰਾ ਨਹੀਂ। ਕਵਿਤਾ ਦਾ ਕਿਸੇ ਦੂਜੀ ਭਾਸ਼ਾ ਵਿਚ ਅਨੁਵਾਦ ਸੰਭਵ ਨਹੀਂ। ਕੁਮਾਰ ਵਿਕਲ ਤੇ ਹੋਰ ਉਰਦੂ ਹਿੰਦੀ ਦੇ ਕਵੀਆਂ ਦੀਆਂ ਕਵਿਤਾਵਾਂ ਨੂੰ ਸਿਰਜਣਾ ਵਿਚ ਮੌਲਿਕ ਰੂਪ ਵਿਚ ਅਸੀਂ ਇਸੇ ਖਿਆਲ ਨਾਲ ਛਾਪਦੇ ਰਹੇ ਹਾਂ ਕਿ ਪਾਠਕ ਮੌਲਿਕ ਕਵਿਤਾ ਵਿਚਲੀ ਰੂਪਾਤਮਕ ਵਿਲੱਖਣਤਾ ਨੂੰ ਪਛਾਣ ਸਕਣ।

ਕੁਮਾਰ ਵਿਕਲ ਨੇ 'ਹਨੇਰੇ ਦਿਨਾਂ ਵਿਚ' ਵੀ ਆਪਣੀ ਕ੍ਰਾਂਤੀਸ਼ੀਲ ਸੁਰ ਨੂੰ ਕਾਇਮ ਰਖਿਆ ਹੈ। ਸਿਰਜਣਾ ਦੇ ਅੰਕ 22 ਵਿਚ ਪ੍ਰਕਾਸ਼ਿਤ ਉਸਦੀ ਕਵਿਤਾ 'ਵਿਪਾਸ਼ਾ' ਵਿਚੋਂ ਇਹੀ ਸੁਰ ਪ੍ਰਾਪਤ ਹੁੰਦੀ ਹੈ। ਉਸ ਕਵਿਤਾ ਵਿਚ ਕਵੀ ਨੇ ਆਫਰੀ ਪਰ ਹੋਛੀ ਨਦੀ ਦਾ ਜ਼ਿਕਰ ਕੀਤਾ ਸੀ ਜੋ ਬਰਸਾਤ ਦੇ ਦਿਨੀਂ ਆਪਣੇ ਕੰਢਿਆਂ ਤੋਂ ਬਾਹਰ ਹੋਕੇ ਤਬਾਹੀ ਮਚਾਉਂਦੀ ਹੈ। ਤੇ ਉਸਦੇ ਵਕਤੀ ਵੇਗ ਸਾਹਵੇਂ, ਜਦੋਂ ਹੋਠ ਹਿਲਾਉਣਾ ਵੀ ਵਰਜਿਤ ਹੈ, ਕਵੀ ਦੇ ਬੋਲ ਸਿਰ ਫਿਰੇ ਆਦਮੀ ਦੇ ਬੋਲ ਜਾਪਦੇ ਹਨ। ਕੁਮਾਰ ਵਿਕਲ ਦੀ ਨਵੀਂ ਕਵਿਤਾ 'ਵਿਪਾਸ਼ਾ ਕੀ ਹਾਰ' ਉਸੇ ਕਵਿਤਾ ਦੀ ਸੰਤਾਨ ਰੂਪ ਹੈ ਤੇ ਉਸੇ ਪ੍ਰਸੰਗ ਵਿਚ ਪੜ੍ਹੀ ਜਾਣ ਵਾਲੀ ਹੈ। ਸਾਡਾ ਇਹ ਸੁਭਾਗ ਹੀ ਸਮਝੋ ਕਿ 'ਵਿਪਾਸ਼ਾ' ਵਾਂਗ ਇਹ ਕਵਿਤਾ ਵੀ ਹਿੰਦੀ ਪਾਠਕਾਂ ਤਕ ਪੁੱਜਣ ਤੋਂ ਵੀ ਪਹਿਲਾਂ ਸਿਰਜਣਾ ਦੇ ਪਾਠਕਾਂ ਤਕ ਪੁੱਜ ਰਹੀ ਹੈ।—ਸੰਪਾਦਕ]

ਵਿਪਾਸ਼ਾ
ਜਿਸੇ ਸਿਰ ਫਿਰੇ ਸ਼ਾਇਰ ਨੇ
ਸੂਖ ਗਏ ਜਲ-ਸੰਸਾਰ ਕਾ ਧੁੰਦਲਾ ਸਾ ਬਿੰਬ ਕਹਾ ਥਾ
ਜਨਮਤ ਕੀ ਨਦੀ ਸੇ ਹਾਰ ਕਰ
ਮਰ ਚੁਕੇ ਬੂੜ੍ਹੇ ਦਰਿਆ ਕੀ ਕਬਰ ਪਰ
ਏਕ ਕ੍ਰਿਸ਼ ਕਾਇਆ ਅਪਰਾਧਿਨੀ ਸੀ ਲੌਟ ਆਈ ਹੈ।

ਹਰ ਉਬਲੀ ਨਦੀ ਕਾ ਯਹੀ ਅੰਤ ਹੋਤਾ ਹੈ।

ਮਗਰ ਯਹ ਕਿਆ !
ਬੂੜ੍ਹੇ ਦਰਿਆ ਕੀ ਕਬਰ ਸੇ ਆਵਾਜ਼ ਆਤੀ ਹੈ

ਵਿਪਾਸ਼ਾ,

ਤੁਮ ਪਿੱਤਰੀਹੰਤਾ ਹੋ
ਤੁਮਹਾਰੇ ਸਿਰ ਪਰ ਪਿੱਤਰੀ ਹਤਿਆ ਕਾ ਪਾਪ ਹੈ
ਏਕ ਲਾਲ ਗੁਲਾਬ ਕੀ ਆਤਮਾ ਕਾ ਸ਼ਾਪ ਹੈ
ਤੁਮਨੇ ਹਜ਼ਾਰੋਂ ਗੁਲਾਬੋਂ ਕੋ ਪੌਦੋਂ ਸੇ ਤੋੜਾ ਹੈ
ਤੁਮਨੇ ਉਨਹੇਂ ਪੁਲਸ ਕੇ ਬੂਟੋਂ ਸੇ ਕੁਚਲਾ ਹੈ
ਉਨਕੀ ਗੰਧ ਕੋ ਬਾਰੂਦ ਕੀ ਦੁਰਗੰਧ ਸੇ ਜੋੜਾ ਹੈ

ਜਬ ਫੂਲੋਂ ਕੀ ਗੰਧ ਬਾਰੂਦ ਕੀ ਦੁਰਗੰਧ ਸੇ ਜੁੜਤੀ ਹੈ
ਤੋ ਰਾਵੀ ਨਦੀ ਕੁਛ ਇਸ ਤਰਹ ਸੇ ਉਮੜਤੀ ਹੈ
ਕਿ ਉਸਮੇਂ ਪੁਲਸ ਕੀ ਪੋਸ਼ਾਕੇਂ
ਔਰ ਗੁਲਾਬ ਕੇ ਫੂਲ ਏਕ ਸਾਥ ਬਹਿਤੇ ਹੈਂ

ਕਯਾ ਮੈਂਨੇ ਤੁਮਹੇਂ ਇਸੀ ਦ੍ਰਿਸ਼ਯ ਕੇ ਲੀਏ
ਅਪਨੀ ਝੁੱਰੀਉਂ ਕੇ ਜਲ ਸ੍ਰੋਤ ਸੇ ਨਿਕਾਲਾ ਥਾ !
ਮੈਂ ਨੇ ਤੋ ਤੁਮਹੇਂ ਏਕ ਸ਼ਾਂਤ ਝਰਨੇ ਕੀ ਤਰਹ ਪਾਲਾ ਥਾ ।
ਮੈਂ ਜ਼ਿੰਦਗੀ ਭਰ
ਦੁਨੀਆ ਕੋ ਏਕ ਗੁਲਾਬ ਕੀ ਬਗੀਆ ਬਨਾਨੇ ਕੇ ਲੀਏ ਭਟਕਾ ਥਾ
ਔਰ ਤੁਮ—
ਏਕ ਦੁਰਗੰਧ ਕੀ ਤਰਹ ਭਟਕੋਗੀ
ਔਰ ਮੇਰੀ ਹੀ ਕਬਰ ਕੇ ਪਥਰੋਂ ਸੇ ਸਿਰ ਪਟਕੋਗੀ
ਤੁਮਹਾਰੇ ਸਿਰ ਪਰ ਪਿੱਤਰੀ ਹਤਿਆ ਕਾ ਪਾਪ ਹੈ
ਉਸਕੇ ਲੀਏ ਮੇਰਾ ਯਹ ਤੁਮਕੋ ਸ਼ਾਪ ਹੈ ।

......

(ਵਿਪਾਸ਼ਾ)

ਪਿਤਾ, ਤੁਮਹਾਰਾ ਸ਼ਾਪ ਤੋ ਸਵੀਕਾਰ ਹੈ
ਲੇਕਨ ਮੇਰੀ ਪਰਾਜਯ ਤੁਮਹਾਰੀ ਭੀ ਹਾਰ ਹੈ
ਤੁਮਹਾਰੇ ਜਲ ਸ੍ਰੋਤ ਕੀ ਅਪਨੀ ਸੀਮਾਏਂ ਥੀਂ
ਉਸਮੇਂ ਕੇਵਲ ਏਕ ਉਥਲੀ ਨਦੀ ਕੀ ਸੰਭਾਵਨਾਏਂ ਥੀਂ ।



[ਪਬਲੀਕੇਸ਼ਨ ਬਿਉਰੋ, ਪੰਜਾਬ
ਯੂਨੀਵਰਸਿਟੀ, ਚੰਡੀਗੜ੍ਹ]

ਸੋਹਨ ਸਿੰਘ ਹੰਸ

## ਮੁਕਤੀ

ਸੂਰਜ ਦੀ ਟਿੱਕੀ ਪੱਛਮ ਵਲ ਨੂੰ ਕਾਫੀ ਟੇਢੀ ਹੋ ਗਈ ਸੀ। ਕਣਕ ਦਾ ਕਿਆਰਾ ਭਰ ਗਿਆ। ਸੁਰਜੇ ਨੇ ਉਠਕੇ ਦੂਜੇ ਕਿਆਰੇ ਦਾ ਨੱਕਾ ਖੋਲ੍ਹਿਆ, ਕਹੀ ਫੇਰ ਕੇ ਖਾਲ ਨੂੰ ਸਾਫ਼ ਕੀਤਾ ਤੇ ਫੇਰ ਮੈਲੀ ਜੇਹੀ ਚੱਦਰ ਦੀ ਬੁਕਲ ਮਾਰ ਕੇ ਮੁੜ ਵੱਟ ਉਤੇ ਜਾ ਬੈਠਾ। ਦਿਨ ਢਲਣ ਦੇ ਨਾਲ ਨਾਲ ਠੰਡ ਵੀ ਵਧਦੀ ਜਾ ਰਹੀ ਸੀ। ਉਸ ਨੇ ਖੀਸੇ ਦੀ ਜੇਬ 'ਚੋਂ ਬੀੜੀ ਕੱਢ ਕੇ ਸੁਲਗਾਈ। ਪਹਿਲਾ ਸੂਟਾ ਮਾਰਦਿਆਂ ਹੀ ਛਾਤੀ 'ਚ ਬੈਠੀ ਬਲਗਮ ਤੜਫ ਉਠੀ। ਕਿੰਨੀ ਦੇਰ ਤਕ ਖਊਂ ਖਊਂ ਕਰਨ ਪਿਛੋਂ ਉਸ ਨੇ ਇਕ ਵੱਡਾ ਸਾਰਾ ਬਲਗਮ ਦਾ ਲੌਂਦਾ ਦੂਰ ਵਗਾਹ ਮਾਰਿਆ।

'ਅੱਜ ਤਾਂ ਮਸਾਂ ਦੋ ਕਿਆਰੇ ਹੀ ਹੋਰ ਭਰਨਗੇ'।

ਉਸ ਨੇ ਇਕ ਵਾਰ ਖੇਤ ਦਾ ਸੂਰਜ ਦਾ ਹਿਸਾਬ ਲਾ ਕੇ ਅਪਣੇ ਦਿਲ ਵਿਚ ਸੋਚਿਆ।

ਦਸ ਬਾਰਾਂ ਪੈਲੀਆਂ ਦੀ ਵਿੱਥ ਉਤੇ ਟਿਯੂਬਵੈਲ ਉਤੇ ਚਲ ਰਹੇ ਇੰਜਣ ਦੀ ਦੁਗ ਦੁਗ ਦੀ ਆਵਾਜ਼ ਉਸ ਤਕ ਪੁਜ ਰਹੀ ਸੀ। ਐਤਕਾਂ ਮੀਂਹ ਨਹੀਂ ਸੀ ਪਿਆ, ਇਸ ਲਈ ਸਾਰੇ ਲੋਕ ਹੀ ਟਿਯੂਬਵੈਲਾਂ ਰਾਹੀਂ ਖੇਤ ਸਿੰਜਣ ਦੀ ਕੋਸ਼ਸ਼ ਵਿਚ ਲੱਗੇ ਹੋਏ ਸਨ। ਉਹ ਚੌਹਦਰੀ ਰਣ ਸਿੰਹ ਕੋਲ ਏਸੇ ਸਾਲ ਹੀ ਸੀਰੀ ਰਲਿਆ ਸੀ। ਉਂਜ ਤਾਂ ਰਣ ਸਿੰਹ ਨੇ ਬਿਜਲੀ ਦੀ ਮੋਟਰ ਲਵਾਈ ਹੋਈ ਸੀ, ਪਰ ਇਕ ਤਾਂ ਦਿਨ ਵੇਲੇ ਬਿਜਲੀ ਬਿਲਕੁਲ ਨਹੀਂ ਸੀ ਮਿਲਦੀ ਰਾਤ ਨੂੰ ਵੀ ਇਹ ਭਰੋਸਾ ਨਹੀਂ ਸੀ ਕਿ ਕਦ ਭੱਜ ਜਾਏ ਤੇ ਕਦ ਮੁੜ ਆ ਜਾਏ। ਇਸ ਲਈ ਦੁਖੀ ਹੋ ਕੇ ਰਣ ਸਿੰਹ ਨੇ ਅਪਣੇ ਆੜ੍ਹਤੀ ਕੋਲੋਂ ਬਿਆਜੀ ਰੁਪਏ ਫੜ ਕੇ ਇਕ ਇੰਜਣ ਵੀ ਲਾ ਲਿਆ ਸੀ। ਰਾਤ ਨੂੰ ਰਣ ਸਿੰਹ ਜਾਂ ਉਸ ਦਾ ਮੁੰਡਾ ਟਿਯੂਬਵੈਲ 'ਤੇ ਸੌਂਦਾ ਸੀ। ਜਿਸ ਵੇਲੇ ਬਿਜਲੀ ਆਉਂਦੀ, ਉਹ ਮੋਟਰ ਚਾਲੂ ਕਰਕੇ ਖੇਤਾਂ ਵਿਚ ਪਾਣੀ ਛੱਡ ਦੇਂਦਾ। ਦਿਨ ਵੇਲੇ ਸੁਰਜਾ ਇੰਜਣ ਚਾਲੂ ਕਰਕੇ ਪਾਣੀ ਦੇਣ ਦਾ ਕੰਮ ਕਰਦਾ।

"ਅਰੈ ਓ ਸੁਰਜੇ, ਆ ਜਾ ਚਾਹ ਕੀ ਪਿਆਲੀ ਪੀ ਲੇ"

ਰਣ ਸਿੰਹ ਦੀ ਆਵਾਜ਼ ਸੁਣ ਕੇ ਸੁਰਜਾ ਕਹੀ ਚੁੱਕ ਕੇ ਕੋਠੇ ਵਲ ਨੂੰ ਤੁਰ ਪਿਆ। ਰਾਹ ਵਿਚ ਉਹ ਖਾਲ ਨੂੰ ਵੀ ਕਿਤੋਂ ਕਿਤੋਂ ਸਾਫ ਕਰਦਾ ਜਾ ਰਿਹਾ ਸੀ।

ਪਿਛਲੇ ਸਾਲ ਉਹ ਚੌਹਦਰੀ ਕਰਮ ਸਿੰਹ ਕੋਲ ਸੀਰੀ ਸੀ। ਕਰਮ ਸਿੰਹ ਰਣ ਸਿੰਹ ਤੋਂ ਵਧ ਜ਼ਮੀਨ ਦਾ ਮਾਲਕ ਤੇ ਜ਼ਿਆਦਾ ਸੌਖਾ ਸੀ। ਉਸ ਕੋਲ ਆਪਣਾ ਟਰੈਕਟਰ ਸੀ। ਉਸ ਕੋਲ ਉਹ ਪੰਦਰਾਂ ਸੌ ਰੁਪਏ ਸਾਲ ਦੀ ਤਨਖਾਹ ਪੇਸ਼ਗੀ ਲੈ ਕੇ ਰਲਿਆ ਹੋਇਆ ਸੀ। ਦੋਵੇਂ ਵੇਲੇ ਰੋਟੀ ਵੀ ਓਸੇ ਕੋਲੋਂ ਖਾਂਦਾ ਸੀ। ਸਾਲ ਵਿਚ ਚੌਦਾਂ ਛੁਟੀਆਂ ਉਹ ਕਰ ਸਕਦਾ ਸੀ,

ਇਸ ਤੋਂ ਵਧ ਛੁਟੀਆਂ ਦੀ ਦਿਹਾੜੀ ਕੱਟ ਜਾਂਦੀ ਸੀ।

ਸੁਰਜੇ ਦਾ ਸੱਤ ਜੀਆਂ ਦਾ ਟੱਬਰ ਸੀ। ਇਕ ਬੁੱਢੀ ਮਾਂ, ਜੋ ਗੰਠੀਏ ਦੇ ਰੋਗ ਨਾਲ ਮੰਜੇ 'ਤੇ ਪਈ ਹਾਏ ਹਾਏ ਕਰਦੀ ਰਹਿੰਦੀ। ਉਹ ਆਪ ਤੇ ਉਸਦੀ ਪਤਨੀ ਪ੍ਰਕਾਸ਼, ਦੋ ਮੁੰਡੇ ਤੇ ਦੋ ਕੁੜੀਆਂ ਜਿਨ੍ਹਾਂ 'ਚੋਂ ਇਕ ਕੁੜੀ ਦਾ ਵਿਆਹ ਉਸ ਨੇ ਹਾਲੇ ਦੋ ਮਹੀਨੇ ਹੋਏ ਕੀਤਾ ਸੀ। ਨੱਬੇ-ਸੌ ਰੁਪਏ ਮਹੀਨਾ ਤਾਂ ਅਨਾਜ ਦਾ ਖਰਚਾ ਹੀ ਸੀ। ਕਪੜਾ ਲਤਾ, ਲੂਣ ਤੇਲ, ਗੁੜ ਚਾਹ, ਜੰਮਣਾ ਮਰਨਾ, ਵਿਆਹ ਸ਼ਾਦੀ ਤੇ ਬਿਮਾਰੀ ਛਮਾਰੀ ਤੇ ਆਏ ਗਏ ਪ੍ਰਾਹੁਣੇ ਤੇ ਸਾਕਾਦਾਰੀ ਸਾਰੇ ਖਰਚੇ ਹੀ ਤਾਂ ਕਬੀਲਦਾਰੀ ਨਾਲ ਚੰਬੜੇ ਹੋਏ ਸਨ। ਫਸਲ ਦੀ ਕਟਾਈ ਵੇਲੇ ਉਸ ਦੇ ਟੱਬਰ ਦੇ ਜੀ ਲਾਵੀਆਂ ਕਰਕੇ ਪੰਜ ਸੱਤ ਮਣ ਅਨਾਜ ਇਕੱਠਾ ਕਰ ਲੈਂਦੇ ਸਨ, ਜਿਸ ਨਾਲ ਉਹ ਖਿੱਚ ਧੂ ਕਰਕੇ ਤਿੰਨ ਚਾਰ ਮਹੀਨੇ ਟਪਾ ਲੈਂਦੇ। ਉਸ ਪਿਛੋਂ ਉਸ ਨੂੰ ਅਪਣੇ ਮਾਲਕ ਕੋਲੋਂ ਅਨਾਜ ਤੇ ਖਰਚੇ ਲਈ ਰੁਪਏ ਵੀ ਕਰਜ਼ ਲੈਣੇ ਪੈਂਦੇ। ਉਨ੍ਹਾਂ ਰੁਪਿਆਂ ਉਤੇ ਉਸ ਨੂੰ ਸੂਦ ਦੇਣਾ ਪੈਂਦਾ ਸੀ। ਸਾਲ ਪਿਛੋਂ ਸਾਰਾ ਹਿਸਾਬ ਹੋ ਜਾਂਦਾ। ਜੇ ਉਹ ਦੂਸਰੇ ਸਾਲ ਕਿਸੇ ਹੋਰ ਮਾਲਕ ਕੋਲ ਜਾਣਾ ਚਾਹੁੰਦਾ ਤਾਂ ਨਵੇਂ ਮਾਲਕ ਤੋਂ ਸਾਲ ਦੀ ਤਨਖਾਹ ਦੇ ਪੈਸੇ ਪਹਿਲਾਂ ਲੈ ਕੇ ਪਿਛਲੇ ਮਾਲਕ ਦਾ ਕਰਜ਼ਾ ਚੁਕਤਾ ਕਰ ਦੇਂਦਾ। ਤੇ ਫੇਰ ਨਵੇਂ ਸਿਰੇ ਤੋਂ ਕਰਜ਼ੇ ਦਾ ਚੱਕਰ ਚਲ ਪੈਂਦਾ। ਅਪਣਾ ਮਾਲਕ ਤਾਂ ਉਹ ਅਪਣੀ ਮਰਜ਼ੀ ਨਾਲ ਹਰ ਸਾਲ ਬਦਲ ਸਕਦਾ ਸੀ, ਪਰ ਇਹ ਕਰਜ਼ੇ ਦਾ ਗੇੜ ਐਸਾ ਸੀ ਜਿਸ ਨੂੰ ਨਾ ਉਹ ਅਪਣੇ ਜੀਵਨ ਵਿਚ ਬਦਲ ਸਕਿਆ ਤੇ ਨਾ ਹੀ ਘਟਾ ਸਕਿਆ। ਸਗੋਂ ਦਿਨੋ ਦਿਨ ਵਧਦੀ ਮਹਿੰਗਾਈ ਨਾਲ ਇਹ ਗੇੜ ਹੋਰ ਵਧ ਜਾਂਦਾ ਸੀ। ਹੁਣ ਤਾਂ ਉਹ ਇਸ ਗੇੜ ਵਿਚ ਗੇੜੇ ਖਾਂਦਾ ਹੋਇਆ ਇਸ ਦਾ ਇਕ ਹਿੱਸਾ ਬਣ ਚੁਕਾ ਸੀ।

ਰਣ ਸਿੰਘ ਨੂੰ ਸੀਰੀ ਦੀ ਲੋੜ ਸੀ, ਇਸ ਲਈ ਸੁਰਜਾ ਸਾਲ ਦੇ ਅਠਾਰਾਂ ਸੌ ਰੁਪਏ ਲੈ ਕੇ ਤੇ ਰੋਟੀ ਦੀ ਥਾਂ ਨੌਂ ਮਣ ਕਣਕ ਲੈਣੀ ਕਰਕੇ ਉਹ ਇਸ ਕੋਲ ਆ ਗਿਆ। ਹਿਸਾਬ ਕਰਕੇ ਉਸ ਵਲ ਪਿਛਲੇ ਮਾਲਕ ਦਾ ਹਜ਼ਾਰ ਰੁਪਿਆ ਨਿਕਲਿਆ ਸੀ, ਜੋ ਉਸ ਨੇ ਰਣ ਸਿੰਘ ਤੋਂ ਲਏ ਰੁਪਿਆਂ 'ਚੋਂ ਚੁਕਤਾ ਕਰ ਦਿਤਾ। ਰਣ ਸਿੰਘ ਕੋਲ ਸੱਠ ਸੱਤਰ ਵਿਘੇ ਜ਼ਮੀਨ ਸੀ। ਬੈਂਕ ਤੋਂ ਕਰਜ਼ਾ ਲੈ ਕੇ ਉਸ ਨੇ ਟਿਯੂਬਵੈਲ ਵੀ ਲਾ ਲਿਆ ਸੀ, ਜਿਸ ਦੀਆਂ ਹੁਣ ਉਹ ਕਿਸ਼ਤਾਂ ਤਾਰ ਰਿਹਾ ਸੀ।

ਚਾਹ ਪੀਂਦਿਆਂ ਹੋਇਆਂ ਰਣ ਸਿੰਘ ਨੇ ਪੁਛਿਆ :

"ਕਿਤਨਾ ਖੇਤ ਭਰਿਆ ?"

"ਆਧਾ ਹੋਇਆ ਇੱਥੈ, ਬੱਸ ਦੋ ਕਿਆਰੇ ਹੋਰ ਹੋ ਜੈਂਗੇ ਸਾਂਝ ਲਗ।"

'ਹੂੰ' ਕਰਕੇ ਰਣ ਸਿੰਘ ਹੁੱਕਾ ਗੁੜਗੜਾਉਣ ਲਗ ਪਿਆ।

"ਖਾਤ ਲੇ ਆਇਆਂ ?" ਸੁਰਜੇ ਨੇ ਪੁਛਿਆ।

"ਬੜੀ ਮੁਸਕਲ ਤੇ ਮਿਲਿਆ। ਸਾਲੇ ਖਾਤ ਪਰ ਹੀ ਬੀਸ ਅਪਰ ਪਾਂਚ ਸੈ ਲਗ ਲੀਏ ਇਬ ਤਕ।"

"ਧਰਤੀ ਨੈਂ ਬੀ ਭੈਂਸ ਕੀ ਢਾਲ ਭੁਸਾ ਪੜ ਗਿਆ। ਏਕ ਸਾਲ ਬਲੈਤੀ ਖਾਤ ਨਾ ਡਾਲੋ, ਬਸ ਉਸੀ ਸਾਲ ਫਸਲ ਕਾ ਬੋਲੋਂ ਰਾਮ।"

"ਬੋਹ ਖਾਤ ਤੋ ਧਰਤੀ ਕਾ ਸਾਰਾ ਸਤ ਸੂਤ ਕੇ ਰਖਦੇ ਹੈ।" ਰਣ ਸਿੰਹ ਨੱਕ ਤੇ ਮੁੱਛਾਂ ਵਿਚਾਲਿਓਂ ਧੂੰਆ ਕਢਦਾ ਹੋਇਆ ਬੋਲਿਆ।

ਰਣ ਸਿੰਹ ਨੇ ਉਸ ਨੂੰ ਅਗਲੇ ਦਿਨ ਦਾ ਪ੍ਰੋਗਰਾਮ ਸਮਝਾਇਆ।

"ਮੰਨੇ ਬੈਂਗਣ ਤੁੜਵਾ ਦੀਏ ਐਂ। ਕਾਲ੍ਹ ਨੈਂ ਤੈਂ ਬੁਗੀ ਲਾਦ ਕੈ ਮੰਡੀ ਲੇ ਜਾਈਓ।"

"ਅੱਛਾ"

"ਇਬ ਤੈਂ ਡਾਗਰਾਂ ਬਾਸਤੇ ਨਿਆਰ ਕਾਟ ਲੇ। ਨੱਕੇ ਪਰ ਮੈਂ ਖੜਾ ਹੋ ਜੂੰ।"

ਸੁਰਜਾ ਦਾਤੀ ਚੁਕ ਕੇ ਖੇਤ ਚੋਂ ਬਰਸੀਣ ਵੱਢਣ ਤੁਰ ਪਿਆ। ਬਰਸੀਣ ਵੱਢ ਕੇ ਜਦ ਉਹ ਗੋਡੇ ਦੀ ਦਾਬ ਦੇ ਕੇ ਭਰੀ ਬੰਨ੍ਹ ਰਿਹਾ ਸੀ ਤਾਂ ਗੋਡੇ ਕੋਲੋਂ ਘਸਿਆ ਹੋਇਆ ਪਜਾਮਾ ਚਿਰਕ ਗਿਆ। ਇਕ ਵਾਰ ਉਸ ਦੇ ਦਿਲ ਵਿਚ ਆਈ ਕਿ ਰਣ ਸਿੰਹ ਨੂੰ ਆਖ ਕੇ ਇਕ ਪਜਾਮੇ ਦਾ ਕਪੜਾ ਹੀ ਲੈ ਲਵੇ, ਪਰ ਦੂਜੇ ਪਲ ਹੀ ਉਸ ਦੀ ਹਿੰਮਤ ਜਵਾਬ ਦੇ ਗਈ। ਹਾਲੇ ਦੋ ਮਹੀਨੇ ਹੋਏ ਉਸ ਨੇ ਅਪਣੀ ਕੁੜੀ ਦੇ ਵਿਆਹ ਉਤੇ ਰਣ ਸਿੰਹ ਤੋਂ ਇਕ ਹਜ਼ਾਰ ਰੁਪਏ ਕਰਜ਼ ਲਏ ਸਨ। ਉਹ ਵੀ ਉਸ ਨੇ ਇਕ ਮਹੀਨਾ ਗੇੜੇ ਮਰਵਾ ਕੇ ਅਪਣੇ ਆੜ੍ਹਤੀ ਤੋਂ ਸੂਦੀ ਚੁਕ ਕੇ ਉਸ ਨੂੰ ਦਿਤੇ ਸਨ। ਹੁਣ ਏਨੀ ਛੇਤੀ ਉਸਨੇ ਹੋਰ ਪੈਸੇ ਦੇਣ ਲਈ ਤਿਆਰ ਨਹੀਂ ਸੀ ਹੋਣਾ।

ਬਰਸੀਣ ਵੱਢ ਕੇ ਉਸ ਨੇ ਟੋਕੇ ਦਾ ਪਟਾ ਚੜ੍ਹਾਇਆ ਤੇ ਕੁਤਰਾ ਕਰਨ ਲਗ ਪਿਆ। ਮਾਲਕ ਦੇ ਕੰਮ ਤੋਂ ਵਿਹਲਾ ਹੋ ਕੇ ਜਦ ਉਹ ਘਰ ਪੁੱਜਾ ਤਾਂ ਤਾਰੇ ਨਿਕਲ ਆਏ ਸਨ। ਉਨ੍ਹਾਂ ਦੀ ਮਾਜਰੀ ਪਿੰਡ ਦੇ ਇਕ ਬੰਨੇ ਰਤਾ ਹਟਵੀਂ ਵੱਸੀ ਹੋਈ ਸੀ, ਜਿਸ ਵਿਚ ਤੀਹ ਪੈਂਤੀ ਘਰ ਸਨ। ਲਗ ਭਗ ਸਾਰੇ ਮਰਦ ਹੀ ਪਿੰਡ ਦੇ ਜ਼ਮੀਂਦਾਰਾਂ ਕੋਲ ਸੀਰੀ ਰਲੇ ਹੋਏ ਸਨ। ਇੱਕਾ ਦੁੱਕਾ ਸ਼ਹਿਰ ਜਾਕੇ ਦਿਹਾੜੀ ਵੀ ਕਰਦੇ ਸਨ। ਪਰ ਉਹ ਵੀ ਕਦੇ ਮਿਲਦੀ ਤੇ ਕਦੇ ਨਾ ਮਿਲਦੀ।

ਪ੍ਰਕਾਸ਼ੋ ਉਸ ਦੀ ਪਤਨੀ ਰੋਟੀ ਪਕਾ ਰਹੀ ਸੀ। ਉਹ ਚੁਲ੍ਹੇ ਦੇ ਲਾਗੇ ਹੀ ਬੈਠ ਕੇ ਅੱਗ ਸੇਕਦਾ ਹੋਇਆ ਰੋਟੀ ਖਾਣ ਲਗ ਪਿਆ।

"ਬਣੀਏ ਨੇ ਅੱਜ ਟੋਕਿਆ ਤਾ, ਉਸ ਕੇ ਪੰਚਸ ਤੇ ਅਪਰ ਹੋਏ ਪੜੇ ਐਂ" ਪ੍ਰਕਾਸ਼ੋ ਨੇ ਦੱਸਿਆ।

"ਉਸ ਨੈਂ ਬੋਲ ਦੇ ਇਬੈ ਥਮ ਜੈ। ਕੜੀ ਤੇ ਬਿਔਂਤ ਬਣੇਗਾ ਤੋ ਦੇ ਦੇਂਗੇ।"

"ਚੌਧਰੀ ਕੋ ਬੋਲ ਨਾ, ਕੁਸ ਪੈਸੇ ਔਰ ਦੇ ਦੇ।"

"ਹਾਂ, ਹਾਂ, ਉਸ ਕੇ ਪਾਸ ਦਰਖਤਾਂ ਗੈਲ ਲਗ ਰਹੇ ਐਂ ਨਾ ਜੋ ਤੋੜ ਕੇ ਦੇ ਦੇਗਾ?" ਸੁਰਜਾ ਰਤਾ ਗਰਮ ਹੋ ਕੇ ਬੋਲਿਆ। ਪ੍ਰਕਾਸ਼ੋ ਚੁਪ ਕਰ ਗਈ।

ਰੋਟੀ ਖਾ ਕੇ ਉਸ ਨੇ ਇਕ ਗੁੱਠੇ ਪਈ ਅਪਣੀ ਹੁੱਕੀ ਚੁਕੀ, ਚਿਲਮ 'ਚ ਤਮਾਖੂ ਪਾ ਕੇ ਉਸ ਨੇ ਚੁਲ੍ਹੇ ਚੋਂ ਮਘਦਾ ਹੋਇਆ ਗੋਹਾ ਉਸ ਉਤੇ ਧਰਿਆ ਤੇ ਆਪਣੀ ਗੁਦੜੀ 'ਚ ਵੜ ਕੇ ਹੌਲੀ ਹੌਲੀ ਧੂੰਆਂ ਕਢਣ ਲਗ ਪਿਆ। ਬੱਚੇ ਰੋਟੀ ਖਾ ਕੇ ਆਪੋ ਅਪਣੇ ਜੁੱਲਿਆਂ 'ਚ ਜਾ ਵੜੇ ਸਨ। ਜਿਸ ਵੇਲੇ ਪ੍ਰਕਾਸ਼ੋ ਰੋਟੀ ਖਾ ਕੇ ਤੇ ਭਾਂਡੇ ਮਾਂਜ ਕੇ ਵਿਹਲੀ ਹੋ ਗਈ, ਤਾਂ ਸੁਰਜੇ ਨੇ ਪਜਾਮੇਂ ਨੂੰ ਟਾਕੀ ਲਾਣ ਲਈ ਦੇ ਦਿਤਾ। ਉਹ ਉਸ ਦੀ ਮੰਜੀ ਦੇ ਕੋਲ ਹੀ ਬੈਠ ਕੇ ਪਜਾਮੇ

ਨੂੰ ਟਾਕੀ ਲਾਉਣ ਲਗ ਪਈ।

ਕਿਸੇ ਨੇ ਬਾਹਰ ਦਾ ਬੂਹਾ ਖੜਕਾਇਆ ਤੇ ਨਾਲ ਹੀ ਉਸ ਦਾ ਨਾਂ ਲੈ ਕੇ ਦੋ ਤਿੰਨ ਆਵਾਜ਼ਾਂ ਮਾਰੀਆਂ।

"ਦੇਖ ਤੋ ਕੌਣ ਐ" ਉਸ ਨੇ ਪ੍ਰਕਾਸ਼ੋ ਨੂੰ ਕਿਹਾ।

ਪ੍ਰਕਾਸ਼ੋ ਨੇ ਉਠ ਕੇ ਬੂਹਾ ਖੋਲ੍ਹਿਆ। ਆਉਣ ਵਾਲਾ ਰਾਮ ਚੰਦ ਸੀ। ਉਹ ਲਾਗਲੇ ਸ਼ਹਿਰ ਵਿਚ ਰਹਿੰਦਾ ਸੀ ਤੇ ਉਨ੍ਹਾਂ ਦੀ ਬਰਾਦਰੀ 'ਚੋਂ ਹੀ ਸੀ। ਉਸ ਨੇ ਸਾਫ ਸੁਥਰੇ ਧੋਤੇ ਹੋਏ ਕਪੜੇ ਪਾਏ ਹੋਏ ਸਨ। ਆਪਣਾ ਸਾਈਕਲ ਉਸ ਨੇ ਅੰਦਰ ਕਰ ਕੇ ਕੰਧ ਨਾਲ ਖੜਾ ਕਰ ਦਿਤਾ। ਸੂਰਜਾ ਸਿੱਧਾ ਹੋ ਕੇ ਬੈਠ ਗਿਆ। ਰਾਮ ਚੰਦ ਉਸ ਦੇ ਨਾਲ ਹੀ ਮੰਜੀ ਉਤੇ ਬੈਠ ਗਿਆ।

"ਇਤਨੀ ਰਾਤ ਗਏ ਕਿਸ ਤਰ੍ਹਾਂ ਆਉਣਾ ਹੋ ਗਿਆ ?"

ਬਿਚਪੜੀ ਗਿਆ ਤਾ ਕਿਸੀ ਕਾਮ, ਸੋਚਿਆ ਰਾਸਤੇ ਮੇਂ ਤਮਹੇਂ ਬੀ ਮਿਲਤਾ ਚਲੂੰ।"

"ਚੋਖਾ ਕਰਿਆ। ਰੋਟੀ ਬਣਵਾਉਂ ਕੇ ?"

"ਨਾ ਓੜੀ ਖਾ ਕੇ ਚਾਲਿਆ ਤਾ"

"ਪ੍ਰਕਾਸ਼ੋ, ਚਾਹ ਕਾ ਘੁੱਟ ਧਰ ਲੇ" ਸੂਰਜੇ ਨੇ ਅਪਣੀ ਘਰ ਵਾਲੀ ਨੂੰ ਕਿਹਾ।

ਉਹ ਉਠ ਕੇ ਮੁੜ ਚੁਲ੍ਹਾ ਸੁਲਗਾਣ ਲਗ ਪਈ।

"ਔਰ ਭਾਈ ਸੂਰਜੇ ਕੇ ਰੰਗ ਢੰਗ ਚਾਲ ਰੇ ਐਂ ?

"ਮ੍ਹਾਰੇ ਗਾਮ ਆਲਿਆਂ ਕੇ ਰੰਗ ਕਿਆ ਹੋਂਗੇ, ਮ੍ਹਾਰੇ ਬਾਪ ਦਾਦਾ ਜਾਟੋਂ ਕੇ ਖੇਤੋਂ ਕੀ ਮਿੱਟੀ ਖੋਦਤੇ ਮਰ ਗਏ, ਹਮ ਨੇ ਬੀ ਜਿਉਂ ਹੀ ਮਰ ਜਾਣਾ ਐ। ਤੈਂ ਤੋ ਸ਼ਹਿਰ ਮਾਂ ਰਹਵੈ, ਲੀਡਰ ਆਦਮੀ ਐ ਤੈਂ ਹੀ ਸਣਾ ਕੋਈ ਖੁਸਖਬਰੀ।"

"ਖੁਸਖਬਰੀ ਤੋ ਬਹੁਤ ਬੜ੍ਹੀਆ ਹੈ। ਸਰਕਾਰ ਨੇ ਅਲਾਨ ਕਰਿਆ ਐ ਕਿ ਉਸ ਨੇ ਸਾਰੇ ਬੰਧਵਾ ਮਜਦੂਰਾਂ ਨੇ ਅਜਾਦ ਕਰਨੇ ਕਾ ਹੁਕਮ ਦੇ ਦੀਆ ਐ। ਉਨ੍ਹ ਪਰ ਤੇ ਸਾਰੇ ਕਰਜੇ ਮਾਫ।"

"ਬੋਹ ਬੰਧਵਾ ਮਜਦੂਰ ਕੇ ਹੋਵੈਂ ?"

ਇਕ ਵਾਰ ਤਾਂ ਰਾਮ ਚੰਦ ਨੂੰ ਉਸ ਦੀ ਅਕਲ ਉਤੇ ਬੜਾ ਗੁੱਸਾ ਆਇਆ। ਬੇਵਕੂਫ ਬੰਧਵਾ ਮਜ਼ਦੂਰ ਦਾ ਮਤਲਬ ਵੀ ਨੀ ਜਾਣਦਾ ? ਪਰ ਫੇਰ ਉਸ ਨੇ ਸੋਚਿਆ ਕਿ ਪਿੰਡ ਦਾ ਅਨਪੜ੍ਹ ਕੰਮੀ ਏਨੀ ਅਕਲ ਕਿਥੋਂ ਲਿਆ ਸਕਦਾ ਐ। ਸੋ ਉਸ ਨੇ ਸਮਝਾਣ ਲਈ ਕਿਹਾ :

"ਜੋ ਗਰੀਬ ਆਦਮੀ ਕਿਸੀ ਸਾਹੂਕਾਰ ਅਰ ਜਮੀਂਦਾਰ ਕੇ ਪਾਸ ਤੇ ਏਕ ਫੇਰੀ ਕਰਜਾ ਲੇ ਲੇ, ਔਰ ਉਸ ਕਰਜੇ ਕੇ ਸੂਦ ਕੇ ਬਦਲੇ ਮੈਂ ਵਾਹ ਔਰ ਉਸ ਕਾ ਸਾਰਾ ਕੁਣਬਾ ਉਸ ਸਾਹੂਕਾਰ ਅਰ ਜਮੀਂਦਾਰ ਕੇ ਖੇਤਾਂ ਮਾਂ ਘਰ ਘਰ ਪਰ ਕਾਮ ਕਰਤੇ ਰਹੈਂ, ਉਸ ਨੈਂ ਬੰਧਵਾ ਮਜਦੂਰ ਬੋਲੈਂ।"

ਫੇਰ ਰਾਮ ਚੰਦ ਉਸ ਨੂੰ ਬਿਹਾਰ, ਬੰਗਾਲ ਤੇ ਹੋਰ ਕਈ ਸੂਬਿਆਂ ਦੇ ਬੰਧਵਾ ਮਜ਼ਦੂਰਾਂ ਬਾਰੇ ਅਖਬਾਰਾਂ ਵਿਚ ਛਪੀਆਂ ਖਬਰਾਂ ਦੱਸਣ ਲਗ ਪਿਆ। ਇਕ ਆਦਮੀ ਨੇ ਅਪਣੇ ਸਾਹੂਕਾਰ ਕੇ ਪਾਸ ਤੇ ਸੌ ਰਪਏ ਕਰਜਾ ਲੀਆ ਥਾ, ਸਾਹੂਕਾਰ ਕੀ ਗਲਾਮੀ ਕਰਦਿਆਂ ਉਸ ਕੀ ਦੋ ਪੁਸਤਾਂ ਬੀਤ ਗਈਆਂ, ਕਰਜਾ ਜੂੰ ਕਾ ਤੂੰ ਖੜਿਆ। ਇਕ ਆਦਮੀ ਨੇ ਅਪਣੇ ਵਿਆਹ ਵਾਸਤੇ

ਜ਼ਮੀਂਦਾਰ ਤੋਂ ਦਸ ਰੁਪਏ ਕਰਜ਼ਾ ਲਿਆ ਸੀ, ਪਿਛਲੇ ਸਾਲਾਂ ਤੋਂ ਉਹ ਤੇ ਉਸ ਦੇ ਘਰ ਵਾਲੀ ਸੂਦ ਦੇ ਬਦਲੇ ਵਿਚ ਜ਼ਮੀਂਦਾਰ ਦੇ ਖੇਤਾਂ ਉਤੇ ਕੰਮ ਕਰ ਰਹੇ ਨੇ। ਏਦਾਂ ਦੇ ਹੀ ਹੋਰ ਰੌਂਗਟੇ ਖੜੇ ਕਰ ਦੇਣ ਵਾਲੇ ਕਿੱਸੇ ਉਸ ਨੇ ਸੁਣਾਏ।

"ਇਤਨੇ ਸਾਲਾਂ ਬਾਦ ਸਰਕਾਰ ਨੇਂ ਉਨ੍ਹ ਕੇ ਬਾਰੇ ਮੇਂ ਕਿਉਂਕਰ ਬੇਰਾ ਪਾਟ ਗਿਆ ?"

ਬੋਲੇ, ਸਰਕਾਰ ਤੋ ਸਰਕਾਰ ਈ ਐ ? ਪੰਚਸ ਬਰਸ ਬਾਦ ਬੀ ਬੇਰਾ ਕਾਢ ਲੇ ?"

ਪ੍ਰਕਾਸ਼ੋ ਚਾਹ ਬਣਾ ਕੇ ਲੈ ਆਈ। ਗੁੜ ਦੀ ਚਾਹ ਜਿਸ ਵਿਚ ਦੁੱਧ ਘੱਟ ਤੇ ਮਿੱਠਾ ਜ਼ਿਆਦਾ ਸੀ।

"ਅੱਛਾ, ਫਿਰ ਆਗੇ ਕੇ ਹੂਆ ?" ਸੁਰਜੇ ਦਾ ਦਿਲ ਖੁਸ਼ਖਬਰੀ ਸੁਣਨ ਲਈ ਕਾਹਲਾ ਪਿਆ ਹੋਇਆ ਸੀ।

"ਬੱਸ ਜਿਊਂ ਹੀ ਪਤਾ ਲਾਗਿਆ, ਸਰਕਾਰ ਨੇ ਫੌਰਨ ਹੁਕਮ दे ਦੀਆ ਕਿ ਸਾਹੂਕਾਰੋਂ ਔਰ ਜਿਮੀਂਦਾਰੋਂ ਕੇ ਪਾਸ ਤੇ ਲੀਏ ਹੂਏ ਸਭ ਕਰਜੇ ਮਾਫ। ਮ੍ਹਾਰੇ ਹਰਿਆਣੇ ਮਾ ਬੀ ਸਭ ਅਪਸਰਾਂ ਕੇ ਪਾਸ ਹੁਕਮ ਆ ਚੁਕਿਆ ਐ, ਕਿ ਜਹਾਂ ਜਹਾਂ ਬੀ ਗਾਮਾਂ ਮਾ ਗਰੀਬ ਲੋਗ ਸਾਹੂਕਾਰੋਂ ਔਰ ਜਮੀਂਦਾਰੋਂ ਕੇ ਕਰਜੇ ਤਲੇ ਦਬੇ ਪੜੇ ਐਂ, ਫੌਰਨ ਪੜਤਾਲ ਕਰਕੇ ਉਨ੍ਹ ਕੇ ਕਰਜੇ ਮਾਫ ਕਰੀਓ। ਜੋ ਕੋਈ ਜਰਾ ਬੀ ਤਿੜ ਫਿੜ ਕਰੇ ਜਾਂ ਅਕੜੇ, ਫਕੜ ਕੇ ਜੇਲ੍ਹ ਮਾ ਬੰਦ ਕਰ ਦਿਓ।"

"ਕਰਜਾ ਤੋ ਮਨੈ ਬੀ ਲੇ ਰਾਖਿਆ ਅਪਣੇ ਮਾਲਕ ਤੇ, ਵਾਹ ਬੀ ਮਾਫ ਹੋ ਜੇਗਾ ਕੇ ?" ਸੁਰਜੇ ਨੇ ਕਾਹਲਾ ਪੈ ਕੇ ਪੁਛਿਆ।

"ਬਿਲਕੁਲ ਮਾਫ। ਸਰਕਾਰ ਕਾ ਹੁਕਮ ਐ। ਮ੍ਹਾਰੇ ਸ਼ਹਿਰ ਕੇ ਲੇਬਰ ਅਪਸਰ ਨੇ ਤੋ ਮਨ੍ਹ ਬਲਾ ਕੇ ਆਪ ਕਿਹਾ ਕਿ ਐਸੇ ਕੇਸ ਲਿਆਓ। ਕੋਈ ਖਰਚਾ ਨੀ, ਕੋਈ ਬਕੀਲ ਕਚਹਿਰੀ ਨਾ ਚੱਕਰ ਨੀ, ਬਸ ਕੋਰੇ ਕਾਗਜ ਪਰ ਏਕ ਅਰਜੀ ਦੇਣੇ ਕੀ ਦੇਰ ਐ।"

ਇਸ ਖੁਸ਼ਖਬਰੀ ਨੂੰ ਸੁਣ ਕੇ ਸੁਰਜੇ ਤੇ ਉਸ ਦੀ ਪਤਨੀ ਦੀਆਂ ਬਾਛਾਂ ਖੁਲ੍ਹ ਗਈਆਂ। ਸੁਰਜੇ ਨੇ ਸਬੱਬ ਨਾਲ ਹੀ ਸਵੇਰੇ ਮੰਡੀ ਵਿਚ ਬੈਂਗਣ ਲੈ ਕੇ ਜਾਣਾ ਸੀ, ਰਾਮ ਚੰਦ ਉਸ ਨਾਲ ਮੰਡੀ ਵਿਚ ਹੀ ਮਿਲਣ ਦਾ ਪ੍ਰੋਗਰਾਮ ਬਣਾ ਕੇ ਚਲਿਆ ਗਿਆ। ਪਿਛੇ ਸੁਰਜਾ ਤੇ ਉਸ ਦੀ ਪਤਨੀ ਪ੍ਰਕਾਸ਼ੋ ਬੜੀ ਰਾਤ ਗਏ ਤਕ ਏਸ ਖੁਸ਼ਖਬਰੀ ਬਾਰੇ ਗੱਲਾਂ ਕਰਦੇ ਰਹੇ। ਉਨ੍ਹਾਂ ਨੂੰ ਦੁਨੀਆਂ ਦੀਆਂ ਹੋਰ ਸਭ ਗੱਲਾਂ ਜਿਵੇਂ ਇਸ ਵੇਲੇ ਵਿਸਰ ਗਈਆਂ ਸਨ। ਬਸ ਯਾਦ ਸੀ ਤਾਂ ਇਕੋ ਗੱਲ ਕਿ ਉਨ੍ਹਾਂ ਦੇ ਸਿਰੋਂ ਕਰਜ਼ੇ ਦਾ ਚੱਕਰ ਲੱਥ ਜਾਏਗਾ, ਉਨ੍ਹਾਂ ਨੂੰ ਇਸ ਬੋਝ ਤੋਂ ਮੁਕਤੀ ਮਿਲ ਜਾਏਗੀ।

ਅਗਲੇ ਦਿਨ ਰਾਮ ਚੰਦ ਉਸ ਨੂੰ ਮੰਡੀ ਵਿਚ ਹੀ ਆਣ ਮਿਲਿਆ। ਉਸ ਨੇ ਇਕ ਅਰਜ਼ੀ ਲਿਖੀ ਹੋਈ ਸੀ, ਸੁਰਜੇ ਨੇ ਚੁਪ ਚਾਪ ਉਸ ਉਤੇ ਅਪਣਾ ਅੰਗੂਠਾ ਲਾ ਦਿਤਾ। ਰਾਮ ਚੰਦ ਨੇ ਉਸ ਨੂੰ ਦੱਸਿਆ ਕਿ ਜਿਸ ਵੇਲੇ ਅਫਸਰ ਬੁਲਾਏ, ਉਹ ਉਸ ਦੇ ਦਫਤਰ ਵਿਚ ਹਾਜ਼ਰ ਹੋ ਜਾਏ।

ਅਰਜ਼ੀ ਉਤੇ ਅੰਗੂਠਾ ਤਾਂ ਸੁਰਜੇ ਨੇ ਲਾ ਦਿਤਾ, ਪਰ ਅੰਦਰੋਂ ਹਾਲੇ ਵੀ ਉਸ ਦਾ ਦਿਲ ਕੁਝ ਕੁਝ ਡਰ ਰਿਹਾ ਸੀ। ਕਿਤੇ ਐਸਾ ਨਾ ਹੋਵੇ ਕਿ ਪਤਾ ਲਗਣ ਉਤੇ ਰਣ ਸਿੰਘ ਉਸ ਦੇ

ਗਲ ਪੈ ਜਾਏ ? ਏਸੇ ਲਈ ਉਹ ਸ਼ਾਮ ਨੂੰ ਮੰਡੀ ਤੋਂ ਮੁੜ ਕੇ ਰਣ ਸਿੰਹ ਦੇ ਮੱਥੇ ਲਗਣ ਤੋਂ ਜਾਣ ਬੁਝ ਕੇ ਕਤਰਾ ਗਿਆ। ਉਸ ਨੇ ਸੋਚ ਲਿਆ ਸੀ ਕਿ ਜਦ ਤਕ ਅਫਸਰ ਦਾ ਬਲਾਵਾ ਨਹੀਂ ਆਉਂਦਾ ਉਹ ਚੁਪ ਵੱਟੀ ਰਹੇਗਾ।

ਪਰ ਉਹ ਇਹ ਵੇਖ ਕੇ ਹੈਰਾਨੀ ਨਾਲ ਉਛਲ ਪਿਆ ਕਿ ਸਵੇਰੇ ਹੀ ਪੁਲਸ ਦਾ ਇਕ ਸਿਪਾਹੀ ਪ੍ਰਵਾਨਾ ਲੈ ਕੇ ਉਸ ਦੇ ਬੂਹੇ ਅੱਗੇ ਖੜਾ ਸੀ। ਉਹ ਤਾਂ ਇਹ ਸੋਚੀ ਬੈਠਾ ਸੀ ਕਿ ਪ੍ਰਵਾਨਾ ਆਉਣ ਵਿਚ ਘੱਟੋ ਘੱਟ ਹਫਤਾ ਦਸ ਦਿਨ ਤਾਂ ਲਗ ਹੀ ਜਾਣਗੇ। ਤੇ ਜਦ ਸ਼ਿਪਾਹੀ ਨੇ ਉਸ ਨੂੰ ਦੱਸਿਆ ਕਿ ਉਸ ਨੂੰ ਅਗਲੇ ਦਿਨ ਹੀ ਲੇਬਰ ਅਫਸਰ ਕੋਲ ਪੇਸ਼ ਹੋਣਾ ਹੈ ਤਾਂ ਉਹ ਅੰਦਰੇ ਅੰਦਰ ਖੁਸ਼ ਵੀ ਹੋਇਆ, ਕਿ ਸਰਕਾਰ ਸਚਮੁਚ ਉਨ੍ਹਾਂ ਦੀ ਸੁਣਵਾਈ ਕਰ ਰਹੀ ਹੈ।

ਜਦ ਸਿਪਾਹੀ ਰਣ ਸਿੰਹ ਦੀ ਇਤਲਾਹ ਕਰਾਉਣ ਲਈ ਉਸ ਦੇ ਘਰ ਵਲ ਚਲਿਆ ਗਿਆ, ਤਾਂ ਸੁਰਜੇ ਨੇ ਸੋਚਿਆ ਕਿ ਇਕ ਦਿਨ ਲਈ ਉਸ ਨੂੰ ਪਿੰਡੋਂ ਟਲ ਜਾਣਾ ਚਾਹੀਦਾ ਹੈ। ਉਹ ਜੱਟਾਂ ਦੇ ਸੁਭਾ ਤੇ ਗੁੱਸੇ ਨੂੰ ਜਾਣਦਾ ਸੀ, ਕੀ ਪਤਾ ਗੁੱਸੇ ਵਿਚ ਆ ਕੇ ਡਾਂਗ ਸੋਟਾ ਹੀ ਕਰ ਬੈਠਣ ? ਇਸ ਲਈ ਉਹ ਓਸੇ ਵੇਲੇ ਅਪਣੇ ਇਕ ਰਿਸ਼ਤੇਦਾਰ ਦੇ ਪਿੰਡ ਚਲਿਆ ਗਿਆ।

ਓਧਰ ਜਿਸ ਵੇਲੇ ਸਿਪਾਹੀ ਨੇ ਰਣ ਸਿੰਹ ਨੂੰ ਲੇਬਰ ਅਫਸਰ ਦਾ ਇਹ ਹੁਕਮ ਸੁਣਾਇਆ ਕਿ ਉਹ ਕਲ ਨੂੰ ਸੁਰਜੇ ਨੂੰ ਦਿਤੇ ਕਰਜ਼ੇ ਦੇ ਕਾਗਜ਼ ਲੈ ਕੇ ਉਸ ਦੀ ਅਦਾਲਤ ਵਿਚ ਪੇਸ਼ ਹੋ ਜਾਏ, ਤੇ ਜੇ ਉਸ ਨੇ ਆਨਾਕਾਨੀ ਕੀਤੀ ਤਾਂ ਉਸ ਨੂੰ ਗਰਿਫਤਾਰ ਕਰਕੇ ਲੈ ਜਾਇਆ ਜਾਏਗਾ, ਤਾਂ ਜਿਥੇ ਉਹ ਹੈਰਾਨ ਹੋਇਆ ਉਥੇ ਉਸ ਨੂੰ ਸੁਰਜੇ ਉਤੇ ਵੀ ਬੜਾ ਵੱਟ ਚੜ੍ਹਿਆ।

ਇਸ ਸਾਲੇ ਚਾਮੜ ਨੂੰ ਕੀ ਹੋ ਗਿਆ ? ਇਕ ਤਾਂ ਲੋੜ ਵੇਲੇ ਕਿਤੋਂ ਫੜ ਫੜਾ ਕੇ ਇਨ੍ਹਾਂ ਦਾ ਕੰਮ ਚਲਾਓ, ਮੁੜ ਕੇ ਆਪਣੇ ਪੈਸਿਆਂ ਤੋਂ ਹੀ ਹੱਥ ਧੋ ਬੈਠੋ ! ਅਸੀਂ ਵੀ ਤਾਂ ਆੜ੍ਹਤੀਆਂ ਤੋਂ ਕਰਜ਼ਾ ਫੜਦੇ ਹਾਂ, ਲਏ ਦਏ ਬਿਨਾ ਤਾਂ ਕਿਸੇ ਦੀ ਵੀ ਗੱਡੀ ਨਹੀਂ ਚਲਦੀ । ਪਰ ਜੇ ਕਰ ਸੁਰਜੇ ਵਾਂਗ ਸਾਰੇ ਹੀ ਬੇਈਮਾਨ ਹੋ ਜਾਣ ਤਾਂ ਦੁਨੀਆਂ ਦਾ ਕੰਮ ਕਿਵੇਂ ਚੱਲੇ ?

ਗੁੱਸੇ ਵਿਚ ਬੁੜ ਬੁੜ ਕਰਦਾ ਰਣ ਸਿੰਹ ਸੁਰਜੇ ਦੇ ਘਰ ਵਲ ਤੁਰ ਪਿਆ। ਉਹ ਉਸ ਨੂੰ ਚੰਗੀਆਂ ਸਲਵਾਤਾਂ ਸੁਣਾਉਣਾ ਚਾਹੁੰਦਾ ਸੀ । ਪਰ ਜਦ ਉਸ ਨੂੰ ਪਤਾ ਲੱਗਾ ਕਿ ਉਹ ਤਾਂ ਪਹਿਲਾਂ ਹੀ ਕਿਤੇ ਟਲ ਗਿਆ ਹੈ ਤਾਂ ਉਸ ਨੂੰ ਹੋਰ ਵੱਟ ਚੜ੍ਹ ਗਿਆ । ਉਹ ਉਸ ਨੂੰ ਗਾਲਾਂ ਕਢਦਾ ਹੋਇਆ ਵਾਪਸ ਘਰ ਪਰਤ ਆਇਆ। ਏਨੇ ਚਿਰ ਵਿਚ ਇਹ ਖਬਰ ਸਾਰੇ ਪਿੰਡ ਵਿਚ ਧੁਮ ਗਈ ਸੀ ਤੇ ਪਿੰਡ ਦੇ ਦੂਜੇ ਜ਼ਿਮੀਂਦਾਰ ਉਸ ਨੂੰ ਪੁਛਣ ਲਈ ਆਣ ਜੁੜੇ।

ਸਾਰਿਆਂ ਦੀ ਇਹ ਰਾਏ ਸੀ ਕਿ ਰਣ ਸਿੰਹ ਨੂੰ ਏਸੇ ਵੇਲੇ ਜਾਕੇ ਵਕੀਲ ਨੂੰ ਮਿਲਣਾ ਚਾਹੀਦਾ ਹੈ । ਆਖਰ ਦੇਸ਼ ਚੋਂ ਅਦਾਲਤਾਂ ਤੇ ਕਾਨੂੰਨ ਤਾਂ ਨਹੀਂ ਮੁਕ ਗਿਆ ? ਉਸ ਨੇ ਕੋਈ ਝੂਠ ਮੂਠ ਦਾ ਕਾਗਜ਼ ਤੇ ਨਹੀਂ ਬਣਾ ਰਖਿਆ ? ਅੰਟੀ 'ਚੋਂ ਹਜ਼ਾਰ ਰੁਪਿਆ ਨਕਦ ਕੱਢ ਕੇ ਦਿਤਾ ਹੈ।

ਰਣ ਸਿੰਹ ਆਪ ਵੀ ਹੱਥ 'ਤੇ ਹੱਥ ਧਰ ਕੇ ਬਹਿਣ ਵਾਲਾ ਨਹੀਂ ਸੀ । ਉਸ ਨੇ ਸੋਚ ਲਿਆ ਸੀ ਕਿ ਉਸ ਨੂੰ ਭਾਵੇਂ ਹਾਈ ਕੋਰਟ ਤਕ ਜਾਣਾ ਪਏ, ਉਹ ਕੇਸ ਲੜੇਗਾ। ਉਹ ਓਸੇ

ਵੇਲੇ ਬਹੀ ਥੈਲੇ ਵਿਚ ਪਾ ਕੇ ਸ਼ਹਿਰ ਨੂੰ ਤੁਰ ਪਿਆ । ਸੂਰਜੇ ਨੇ ਜੋ ਅਠਾਰਾਂ ਸੌ ਰੁਪਏ ਸੀਰੀ ਰਲਣ ਵੇਲੇ ਲਏ ਸਨ ਤੇ ਹਜ਼ਾਰ ਫੇਰ ਲਏ ਸਨ, ਉਹ ਉਸੇ ਬਹੀ ਵਿਚ ਲਿਖੇ ਹੋਏ ਸਨ, ਤੇ ਸੂਰਜੇ ਦੇ ਦੋਹੀਂ ਥਾਹੀਂ ਗੂਠੇ ਤੇ ਗਵਾਹਾਂ ਦੇ ਦਸਖਤ ਹੋਏ ਹੋਏ ਸਨ ।

ਪਰ ਵਕੀਲ ਨੂੰ ਮਿਲਣ ਪਿਛੋਂ ਨਾ ਕੇਵਲ ਉਸ ਦਾ ਸਾਰਾ ਜੋਸ਼ ਹੀ ਮੱਠਾ ਪੈ ਗਿਆ ਸਗੋਂ ਉਸ ਦੇ ਹੋਸ਼ ਵੀ ਉਡ ਗਏ । ਵਕੀਲ ਨੇ ਉਸ ਨੂੰ ਦਸਿਆ ਕਿ ਸਰਕਾਰ ਦੇ ਹੁਕਮ ਬਾਰੇ ਉਸ ਦੀ ਸੁਣਵਾਈ ਕੋਈ ਵੱਡੀ ਤੋਂ ਵੱਡੀ ਅਦਾਲਤ ਵੀ ਨਹੀਂ ਕਰ ਸਕਦੀ, ਸਗੋਂ ਇਹ ਵੀ ਹੋ ਸਕਦਾ ਹੈ ਕਿ ਇਹ ਬਹੀ ਪੇਸ਼ ਕਰਨ ਨਾਲ, ਜਾਂ ਫੇਰ ਵੀ ਕਦੇ ਉਸ ਦੇ ਘਰੋਂ ਪਕੜੀ ਗਈ ਤਾਂ ਉਹ ਸਿੱਧਾ ਜੇਲ੍ਹ ਦੀ ਸੈਰ ਵੀ ਕਰ ਸਕਦਾ ਹੈ ! ਉਹ ਸਿਰ ਸੁਟ ਕੇ ਘਰ ਪਰਤ ਆਇਆ ।

ਉਹ ਏਨਾ ਘਾਬਰ ਗਿਆ ਸੀ ਕਿ ਘਰ ਆਂਦਿਆਂ ਹੀ ਉਸ ਨੇ ਸੂਰਜੇ ਨੂੰ ਦਿਤੇ ਹੋਏ ਪੈਸਿਆਂ ਦੇ ਕਾਗਜ਼ ਬਹੀ ਚੋਂ ਪਾੜ ਕੇ ਚੁਲ੍ਹੇ ਵਿਚ ਸੁੱਟ ਦਿਤੇ । ਪੈਸੇ ਤਾਂ ਗਏ ਸੋ ਗਏ ਹੁਣ ਤਾਂ ਉਸ ਨੂੰ ਜੇਲ੍ਹ ਤੋਂ ਬਚਣ ਦੀ ਚਿੰਤਾ ਲਗੀ ਹੋਈ ਸੀ ।

ਅਗਲੇ ਦਿਨ ਉਹ ਲੇਬਰ ਅਫਸਰ ਦੇ ਦਫਤਰ ਪੁੱਜਾ । ਲਾਗ ਚਾਗ ਦੇ ਪਿੰਡਾਂ ਦੇ ਸੱਤ ਅੱਠ ਹੋਰ ਜੱਟ ਵੀ ਪੁਜੇ ਹੋਏ ਸਨ । ਸਾਰੇ ਹੀ ਨਿੰਮੋਝੂਣੇ ਤੇ ਡਰੇ ਡਰੇ ਦਿਸ ਰਹੇ ਸਨ। ਜਾਪਦਾ ਸੀ ਕਿ ਉਹ ਵੀ ਵਕੀਲਾਂ ਕੋਲ ਟੱਕਰਾਂ ਮਾਰ ਆਏ ਸਨ ।

ਸੂਰਜਾ ਵੀ ਦੂਜੇ ਸੀਰੀਆਂ ਦੀ ਢਾਣੀ ਵਿਚ ਬੈਠਾ ਸੀ । ਉਹ ਭਾਵੇਂ ਜਾਣ ਬੁਝ ਕੇ ਰਣ ਸਿੰਹ ਨਾਲ ਅੱਖਾਂ ਨਹੀ ਸੀ ਮੇਲ ਰਿਹਾ, ਪਰ ਰਣ ਸਿੰਹ ਤੇ ਦੂਜੇ ਜੱਟਾਂ ਦੀ ਬੇਬਸੀ ਵੇਖ ਕੇ ਅੰਦਰੋ ਅੰਦਰ ਬੜਾ ਖੁਸ਼ ਸੀ ।

ਲੇਬਰ ਅਫਸਰ ਨੇ ਸਭ ਨੂੰ ਵਾਰੀ ਵਾਰੀ ਅੰਦਰ ਸੱਦਣਾ ਸ਼ੁਰੂ ਕੀਤਾ । ਉਸ ਦੇ ਨਾਲ ਕੁਰਸੀ ਉਤੇ ਰਾਮ ਚੰਦ ਬੈਠਾ ਹੋਇਆ ਸੀ । ਰਣ ਸਿੰਹ ਤੇ ਦੂਜੇ ਸਾਰੇ ਜੱਟਾਂ ਨੇ ਏਹੀ ਬਿਆਨ ਲਿਖਾ ਕੇ ਗੂਠੇ ਦਸਖਤ ਕਰ ਦਿਤੇ ਕਿ ਉਨ੍ਹਾਂ ਨੇ ਇਨ੍ਹਾਂ ਬੰਦਿਆਂ ਕੋਲੋਂ ਨਾ ਕੋਈ ਕਰਜ਼ਾ ਲੈਣਾ ਹੈ ਤੇ ਨਾ ਹੀ ਇਹ ਉਨ੍ਹਾਂ ਦੇ ਖੇਤਾਂ ਤੇ ਘਰਾਂ ਵਿਚ ਕੰਮ ਕਰਨ ਲਈ ਬੰਧਕ ਨੇ । ਇਹ ਸਾਰਾ ਕੰਮ ਥੋੜੇ ਚਿਰ ਵਿਚ ਹੀ ਮੁਕ ਗਿਆ । ਫੇਰ ਉਸ ਨੇ ਉਨ੍ਹਾਂ ਸਾਰੇ ਸੀਰੀਆਂ ਨੂੰ ਕੱਠੇ ਕਰਕੇ ਇਕ ਛੋਟਾ ਜੇਹਾ ਲੈਕਚਰ ਦਿਤਾ ਤੇ ਐਲਾਨ ਕਰ ਦਿਤਾ ਕਿ ਸਰਕਾਰ ਨੇ ਅੱਜ ਤੋਂ ਉਨ੍ਹਾਂ ਨੂੰ ਕਰਜ਼ੇ ਤੇ ਬੰਧਵਾ ਮਜ਼ਦੂਰੀ ਤੋਂ ਮੁਕਤ ਕਰਾ ਦਿਤਾ ਹੈ ।

ਸੂਰਜੇ ਦੇ ਤਾਂ ਪੈਰ ਹੀ ਧਰਤੀ ਉਤੇ ਨਹੀਂ ਸੀ ਟਿਕ ਰਹੇ। ਉਸ ਦਾ ਕਰਜ਼ੇ ਦੇ ਚੱਕਰ 'ਚੋਂ ਨਿਕਲ ਜਾਣਾ ਉਸ ਲਈ ਤਾਂ ਇਕ ਜੁਗ ਪਲਟੇ ਵਾਂਗ ਸੀ । ਉਸ ਦਿਨ ਉਹ ਅਪਣੇ ਪਿੰਡ ਨਹੀਂ ਗਿਆ ਸਗੋਂ ਰਾਮ ਚੰਦ ਨਾਲ ਹੀ ਸ਼ਹਿਰ ਵਿਚ ਘੁੰਮਦਾ ਰਿਹਾ । ਅਗਲੇ ਦਿਨ ਦੇ ਅਖਬਾਰਾਂ ਵਿਚ ਵੱਡੀ ਸਾਰੀ ਖਬਰ ਛਪੀ ਹੋਈ ਸੀ ਕਿ ਸਰਕਾਰ ਨੇ ਸਮਾਜ ਸੇਵਕ ਰਾਮ ਚੰਦ ਦੀ ਮਦਦ ਨਾਲ ਸੱਤ ਅੱਠ ਬੰਧਵਾ ਮਜ਼ਦੂਰਾਂ ਨੂੰ ਕਰਜ਼ੇ ਤੋਂ ਮੁਕਤ ਕਰਾ ਦਿਤਾ ਹੈ । ਮੁਕਤ ਹੋਇਆਂ ਵਿਚ ਅਪਣਾ ਨਾਂ ਲਿਖਿਆ ਸੁਣ ਕੇ ਸੂਰਜੇ ਨੂੰ ਨਸ਼ਾ ਜੇਹਾ ਆ ਗਿਆ ।

ਅਗਲੇ ਦਿਨ ਉਸ ਨੇ ਪਿੰਡ ਪੁਜ ਕੇ ਅਪਣੀ ਪਤਨੀ ਪ੍ਰਕਾਸ਼ੋ ਨੂੰ ਇਹ ਖੁਸ਼ਖਬਰੀ ਸੁਣਾਈ । ਪਰ ਉਸ ਨੂੰ ਇਹ ਨਹੀਂ ਸੀ ਸਮਝ ਪੈ ਰਹੀ ਕਿ ਪਿੰਡ ਦੇ ਲੋਕ ਇਕ ਦਮ ਚੁਪ ਚੁਪ ਕਿਉਂ ਨੇ ।

ਜਟ ਉਸ ਨੂੰ ਕੈਰੀਆਂ ਅੱਖਾਂ ਨਾਲ ਘੂਰਦੇ ਲੰਘ ਜਾਂਦੇ । ਪਰ ਤੀਸਰੇ ਪਹਿਰ ਉਸ ਨੂੰ ਇਸ ਚੁਪੀ ਦਾ ਥੋੜਾ ਜੇਹਾ ਪਤਾ ਲਗ ਗਿਆ । ਉਸ ਦੇ ਘਰ ਵਿਚ ਗੁੜ ਤੇ ਚਾਹ ਮੁਕੇ ਹੋਏ ਸਨ। ਉਹ ਸੌਦਾ ਲੈਣ ਆਪ ਪਿੰਡ ਦੇ ਬਾਣੀਏ ਦੀ ਹੱਟੀ ਤੇ ਚਲਿਆ ਗਿਆ ।

"ਪੈਸੇ ਲੇ ਕੇ ਆਏ ਹੋ ?" ਬਾਣੀਏ ਨੇ ਸਿੱਧਾ ਸਵਾਲ ਕੀਤਾ ।

"ਮੇਰੇ ਹਸਾਬ ਮਾ ਲਿਖ ਲੇ" ਸੁਰਜੇ ਨੇ ਪੁਰਾਣੀ ਆਦਤ ਅਨੁਸਾਰ ਹੀ ਕਿਹਾ ।

"ਤੇਰਾ ਪਿਛਲਾ ਹਸਾਬ ਤੋ ਫਾੜ ਦੀਆ ਮੈਂਨੇ । ਇਬ ਤੋ ਨਗਦ ਪੈਸੇ ਹੋਂ ਤੋ ਸੌਦਾ ਲੇ ਜਾ ।" ਟਕਾ ਜੇਹਾ ਉਤਰ ਸੁਣ ਕੇ ਉਸ ਦੀ ਖੁਸ਼ੀ ਨੂੰ ਪਹਿਲਾ ਝਟਕਾ ਵੱਜਾ ।

ਬਚੀ ਖੁਚੀ ਖੁਸ਼ੀ ਉਸ ਦੀ ਰਾਤ ਵੇਲੇ ਜਾਂਦੀ ਰਹੀ ਜਦ ਉਸ ਦੀ ਬਰਾਦਰੀ ਵਾਲਿਆਂ ਨੇ ਉਸ ਨੂੰ ਪਿੰਡ ਦੇ ਜੱਟਾਂ ਦਾ ਇਹ ਫੈਸਲਾ ਸੁਣਾਇਆ ਕਿ ਅੱਗੋਂ ਲਈ ਉਹ ਕਿਸੇ ਵੀ ਕੰਮੀ ਨੂੰ ਸਾਲ ਦੇ ਸੀਰ ਦੇ ਪੈਸੇ ਪਹਿਲਾਂ ਨਹੀਂ ਦੇਣਗੇ, ਤੇ ਨਾ ਹੀ ਵਿਚ ਵਿਚਾਲੇ ਉਨ੍ਹਾਂ ਦੀ ਪੈਸਿਆਂ ਤੇ ਅਨਾਜ ਦੀ ਲੋੜ ਪੂਰੀ ਕਰਨਗੇ । ਜਿਸ ਨੇ ਖੇਤ ਉਤੇ ਕੰਮ ਕਰਨਾ ਹੋਵੇ, ਉਹ ਸ਼ਾਮ ਨੂੰ ਅਪਣੀ ਸੁੱਕੀ ਪੱਕੀ ਦਿਹਾੜੀ ਲੈ ਜਾਇਆ ਕਰੇ ।

ਤੇ ਜਿਥੋਂ ਤਕ ਸੁਰਜੇ ਦਾ ਸਵਾਲ ਸੀ, ਉਸ ਲਈ ਤਾਂ ਉਨ੍ਹਾਂ ਦੇ ਖੇਤਾਂ ਵਿਚ ਸੁੱਕੀ ਪੱਕੀ ਦਿਹਾੜੀ ਉਤੇ ਵੀ ਕੰਮ ਮੁੱਕ ਚੁੱਕਾ ਸੀ ।

ਤੇ ਏਦਾਂ ਸੁਰਜੇ ਦੀ ਕਰਜ਼ੇ ਤੋਂ ਹੀ ਨਹੀਂ ਸਗੋਂ ਕੰਮ ਤੋਂ ਵੀ ਪੂਰੀ ਤਰ੍ਹਾਂ ਮੁਕਤੀ ਹੋ ਗਈ ਸੀ ।

□

[ਕਥੂਰੀਆ ਭਵਨ, ਸਨੌਲੀ ਰੋਡ, ਪਾਣੀਪੱਤ, ਹਰਿਆਣਾ]

—: o :—

ਸੰਤੋਸ਼ ਸਾਹਨੀ

## ਦਸੰਬਰ ਦੇ ਬੱਦਲ

ਸ਼ਿਮਲੇ 'ਚ ਪੈ ਰਹੀ ਬਰਫ਼ ਦੇ ਅਸਰ ਬੰਬਈ 'ਤੇ ਵੀ ।
ਅੱਜ ਛਾ ਗਏ ਨੇ ਬੱਦਲ ਅਰਸ਼ਾਂ 'ਤੇ ।
ਬੈਠੇ ਨੇ ਕੁਝ, ਪੂਰਬ ਦੇ ਸੂਰਜ ਵਲ ਕੰਡ ਕਰਕੇ
ਢਿਲੜ, ਨਿਢਾਲ, ਅੱਧਚੇਤਨ, ਅੱਧਵਿਕਸਿਤ ਮਨੁੱਖਾਂ ਵਾਂਗ ।
ਪਏ ਨੇ ਲੰਮੇ ਕੁਝ, ਨਿਕੰਮੇ ਬੇਬਸ ਜਹੇ
ਖੰਡਰਾਂ ਵਿਚ ਪਈਆਂ ਦੇਵ ਮੂਰਤੀਆਂ ਵਾਂਗ ।
ਤੇ ਕੁਝ ਖੜੇ ਨੇ, ਮੋਲੇ ਮਿਟਿਆਲੇ, ਸ਼ਕਤੀਹੀਣ ਕਾਲੇ,
ਜਿਵੇਂ ਬੰਦ ਹੋਈਆਂ ਮਿੱਲਾਂ-ਫੈਕਟਰੀਆਂ ਦੇ ਬਾਹਰ
ਬੇਦਾਰ ਮਜ਼ਦੂਰਾਂ ਦੇ ਆਸਹੀਣ ਟੋਲੇ
ਅੱਜ ਸਵੇਰ
ਨਹੀਂ ਕੋਈ ਹਵਾ ਜਿਹੜੀ ਇਹਨਾਂ ਨੂੰ ਰੁਖ ਦੇਵੇ
ਨਹੀਂ ਕੋਈ ਪ੍ਰੇਰਨਾਂ ਸ਼ਕਤੀ ਜਿਹੜੀ ਇਹਨਾਂ ਨੂੰ ਪੰਖ ਲਾਵੇ ।

[ਇਕਰਾਮ, ਰਾਇਲ ਟਰਨਰ ਲੇਨ, ਜੂਹੂ, ਬੰਬਈ-400054]

ਵਰਿਆਮ ਸਿੰਘ ਸੰਧੂ

## ਤਾਰ ਉੱਤੇ ਤੁਰਦਾ ਆਦਮੀ

ਬੱਸ ਐਵੇਂ 'ਹਾਸੇ ਦਾ ਮੜਾਸਾ' ਬਣ ਗਿਆ ਸੀ। ਸ਼ੁਗਲ ਸ਼ੁਗਲ ਵਿਚ ਕੀਤੀ ਗੱਲ ਮਨਜੀਤ ਲਈ ਜ਼ਿੰਦਗੀ ਮੌਤ ਦਾ ਸਵਾਲ ਬਣੀ ਪਈ ਸੀ। ਉਹਦੇ ਮਨ ਵਿਚ ਘਮਸਾਨ ਦਾ ਯੁਧ ਛੇੜਕੇ ਮੈਂ ਪਿਛਲੇ ਦੋ ਦਿਨ ਸਕੂਲ ਹੀ ਨਹੀਂ ਸਾਂ ਗਿਆ ਤੇ ਟ੍ਰੈਕਟਰ ਲੈਣ ਲਈ ਕਰਜ਼ਾ ਕਢਾਉਣ ਲਈ ਭੱਜਾ ਫਿਰਦਾ ਰਿਹਾ ਸਾਂ। ਪਿਛਲੇ ਦੋ ਦਿਨ ਹੀ ਮਨਜੀਤ ਮੇਰੇ ਪਿੰਡ ਮੇਰੇ ਘਰ ਫੇਰੇ ਮਾਰਦਾ ਰਿਹਾ ਸੀ। ਪਰ ਮੈਂ ਮਿਲ ਨਹੀਂ ਸਾਂ ਸਕਿਆ। ਜਦੋਂ ਬੱਸੋਂ ਉਤਰ ਕੇ ਘਰ ਨੂੰ ਜਾਂਦਿਆਂ, ਪੱਠਿਆਂ ਨੂੰ ਬੋਤੀ ਲਈ ਜਾਂਦੇ ਸਾਡੇ ਕਾਮੇ ਨੇ ਮਨਜੀਤ ਦੇ ਦੋ ਵਾਰ ਆਉਣ ਤੇ ਅੱਜ ਫੇਰ ਘਰ ਆ ਕੇ ਬੈਠੇ ਹੋਣ ਬਾਰੇ ਦੱਸਿਆ ਤਾਂ ਮੈਨੂੰ ਹੈਰਾਨੀ ਹੋਈ। ਸ਼ਾਇਦ ਕੋਈ ਉੱਚ ਸਿੱਖਿਆ ਅਧਿਕਾਰੀ ਆਇਆ ਹੋਵੇ। ਕਿਉਂਕਿ ਮੈਂ ਦੋ ਦਿਨ 'ਫਰਲੋ' ਤੇ ਹੀ ਰਿਹਾ ਸਾਂ। ਹੋ ਸਕਦਾ ਹੈ ਮੈਂ ਵੀ ਫਸ ਗਿਆ ਹੋਵਾਂ ਤੇ ਨਾਲ ਹੀ ਮੈਨੂੰ 'ਫਰਲੋ' ਮਰਵਾਉਣ ਕਰਕੇ ਮਨਜੀਤ ਵੀ। ਮੈਨੂੰ ਬੀ. ਏ. ਓ. ਦੀ ਤਾਂ ਕੋਈ ਪ੍ਰਵਾਹ ਨਹੀਂ ਸੀ। ਉਹਦੇ ਨਾਲ ਤਾਂ ਆਪਣਾ 'ਬੋਤਲ-ਮੁਰਗਾ' ਚੱਲਦਾ ਸੀ ਤੇ ਬੋਤਲ-ਮੁਰਗੇ ਨਾਲ ਸਾਡੀ ਦੋਹਾਂ ਜੀਆਂ ਦੀ ਨੌਕਰੀ ਤੇ ਘਰ ਦੀ ਵਾਹੀ ਬੜੇ ਆਰਾਮ ਨਾਲ ਚੱਲਦੀ ਸੀ। ਦੋ ਕਾਮੇਂ ਰੱਖਕੇ ਛੋਟੇ ਭਰਾ ਦੀ ਮਦਦ ਨਾਲ ਮੈਂ ਬੜੀ ਚੰਗੀ ਵਾਹੀ ਤੋਰੀ ਹੋਈ ਸੀ। ਜਦੋਂ ਜੀ ਕਰਦਾ 'ਫਰਲੋ' ਮਾਰ ਕੇ ਖੇਤਾਂ ਵਿਚ ਕੰਮ ਕਰਵਾਉਂਦਾ ਰਹਿੰਦਾ। ਮੇਰੀ ਪਤਨੀ ਵੀ ਮਰਜ਼ੀ ਨਾਲ ਪਿੰਡ ਦੇ ਸਕੂਲ ਜਾਂਦੀ ਆਉਂਦੀ ਕਿਉਂਕਿ ਬੀ. ਈ. ਓ. ਤਾਂ ਆਪਣਾ ਬੰਦਾ ਸੀ। ਜੇ ਡਰ ਸੀ ਤਾਂ ਕਿਸੇ ਉੱਚ ਅਧਿਕਾਰੀ ਦੇ ਛਾਪਾ ਮਾਰਨ ਦਾ ਹੀ ਸੀ। ਪਰ ਮਨਜੀਤ ਲਈ ਤਾਂ ਬੀ. ਈ. ਓ. ਹੀ 'ਰੱਬ' ਸੀ। ਮੈਨੂੰ ਕਾਮੇ ਦੇ ਪਿੱਛੇ ਥੋੜੀ ਵਿੱਥ ਤੇ ਤੁਰੇ ਆ ਰਹੇ ਛੋਟੇ ਭਰਾ ਤੋਂ ਪਤਾ ਲੱਗਾ ਕਿ ਉਹ ਮੇਰੇ ਰਾਹੀਂ ਬਲਬੀਰ ਨੂੰ ਮਿਲਣਾ ਚਾਹੁੰਦਾ ਸੀ, ਕੋਈ ਖਾਸ ਗੱਲ ਕਰਨ ਲਈ। ਮੇਰਾ ਭਰਾ ਮੁਸਕੜੀਆਂ ਵਿਚ ਹੱਸ ਰਿਹਾ ਸੀ। ਝੱਟ ਹੀ ਮੈਨੂੰ ਵੀ ਸਾਰੀ ਗੱਲ ਦੀ ਸਮਝ ਆ ਗਈ। ਮੇਰਾ ਕਿਸੇ ਅਧਿਕਾਰੀ ਦੇ ਆਉਣ ਵਾਲਾ ਸ਼ੱਕ ਤਾਂ ਦੂਰ ਹੋ ਗਿਆ, ਪਰ ਮਨਜੀਤ ਲਈ ਮੇਰੇ ਮਨ ਵਿਚ ਤਰਸ ਅਤੇ ਵਿਅੰਗ ਦੇ ਭਾਵ ਜਾਗ ਪਏ।

ਉਹ ਪੁਰਾਣੇ ਉਰਦੂ ਪੜ੍ਹਾਉਣ ਵਾਲੇ ਮਾਸਟਰਾਂ ਦੇ ਕਹਿਣ ਮੁਤਾਬਕ ਮੇਰਾ 'ਨਾਇਬ ਮੁੱਦਰਸ' ਸੀ। ਇਸ ਪ੍ਰਾਇਮਰੀ ਸਕੂਲ ਵਿਚ ਅਸੀਂ ਦੋਵੇਂ ਹੀ ਪੜ੍ਹਾਉਂਦੇ ਸਾਂ। ਉਮਰ ਵਿਚ ਭਾਵੇਂ ਉਹ ਮੇਰੇ ਨਾਲੋਂ ਵੱਡਾ ਸੀ, ਪਰ ਸਕੂਲ ਦੇ ਬੱਚੇ ਉਸਨੂੰ 'ਨਿਕਾ ਭਾਜੀ' ਕਹਿ ਕੇ ਹੀ ਬੁਲਾਉਂਦੇ। ਕਈ ਸਾਲ ਉਹ ਅਨਟਰੇਂਡ ਅਧਿਆਪਕ ਦੇ ਤੌਰ ਤੇ ਕੰਮ ਕਰਦਾ ਰਿਹਾ ਸੀ। ਫਿਰ ਨੇੜੇ ਹੀ ਕਿਤੇ ਜੇ. ਬੀ. ਟੀ. ਯੂਨਿਟ ਚਾਲੂ ਹੋਇਆ ਤਾਂ ਉਸਨੇ ਟਰੇਨਿੰਗ ਪਾਸ ਕਰ

ਲਈ। ਟਰੇਨਿੰਗ ਪਾਸ ਕਰਨ ਤੋਂ ਪਿੱਛੋਂ ਵੀ ਕਈ ਚਿਰ ਉਹ ਆਰਜ਼ੀ ਅਧਿਆਪਕ ਦੇ ਤੌਰ ਤੇ ਲੱਗਾ ਰਿਹਾ ਸੀ। ਕਈ ਸਾਲ ਕੁਝ ਚਿਰ ਨੌਕਰੀ ਤੇ ਲੱਗ, ਕੁਝ ਚਿਰ ਹਟ...ਇੰਜ ਡੱਕੋਡੋਲੇ ਖਾਂਦਿਆਂ ਉਹ 'ਪੱਕਾ ਮਾਸਟਰ' ਬਣ ਗਿਆ ਸੀ। ਪਰ ਉਸਨੂੰ ਜਿਵੇਂ ਕਦੀ ਵੀ ਆਪਣੇ ਪੱਕੇ ਹੋਣ ਦਾ ਯਕੀਨ ਨਹੀਂ ਸੀ ਆਇਆ। ਉਹ ਦੱਸਦਾ ਸੀ ਕਿ ਇਕ ਵਾਰ ਜਦੋਂ ਅਜੇ ਉਹਨੇ ਟਰੇਨਿੰਗ ਪਾਸ ਨਹੀਂ ਸੀ ਕੀਤੀ, ਉਹਨਾਂ ਦੇ ਇਲਾਕੇ ਦਾ ਦੌਰਾ ਕਰਨ ਆਏ ਸ: ਕੈਰੋਂ ਨੂੰ ਉਹਦਾ ਬੁੱਢਾ ਬਾਪ ਮਿਲਿਆ ਤੇ ਦਸ ਜਮਾਤਾਂ ਕਰਾਉਣ ਪਿੱਛੋਂ ਮੁੰਡੇ ਦੇ ਵਿਹਲੇ ਰਹਿਣ ਤੇ ਅੱਗੇ ਪੜ੍ਹਾ ਸਕਣ ਦੀ ਅਸਮਰਥਾ ਦਾ ਜ਼ਿਕਰ ਕਰਕੇ ਕਿਤੇ ਛੋਟੀ ਮੋਟੀ ਨੌਕਰੀ 'ਤੇ ਲੁਆ ਦੇਣ ਦੀ ਬੇਨਤੀ ਕੀਤੀ। ਸਰਕਾਰ ਨੇ ਇਲਾਕੇ ਦੇ ਐਮ. ਐਲ. ਏ. ਨੂੰ ਕਿਹਾ ਕਿ ਜ਼ਿਲ੍ਹਾ ਸਿੱਖਿਆ ਅਫਸਰ ਨੂੰ ਕਹਿਕੇ ਮੁੰਡੇ ਨੂੰ ਆਰਜ਼ੀ ਸਕੂਲ ਮਾਸਟਰ ਲਵਾ ਦਵੇ। ਮਨਜੀਤ ਦਾ ਬਾਪ ਪੱਕਾ ਮਾਸਟਰ ਲਾ ਦੇਣ ਦੀ ਬੇਨਤੀ ਕਰਨ ਲੱਗਾ ਤਾਂ ਜੁਆਬ ਮਿਲਿਆ, "ਬਾਬਾ ! ਜਦੋਂ ਮੈਂ ਕਿਸੇ ਨੂੰ ਨੌਕਰੀ 'ਚੋਂ ਕੱਢਣਾ ਹੋਵੇ ਉਦੋਂ ਮੈਂ ਕੱਚਾ ਪੱਕਾ ਨਹੀਂ ਵਿੰਹਦਾ ਹੁੰਦਾ।"

ਇੰਜ ਉਹ ਨੌਕਰੀ ਕਰਕੇ ਛੋਟੇ ਭਰਾਵਾਂ ਨੂੰ ਪੜ੍ਹਾਉਂਦਾ ਰਿਹਾ। ਉਹਨਾਂ ਨੂੰ ਪੈਰਾਂ 'ਤੇ ਖੜਾ ਕੀਤਾ ਤੇ ਉਹ ਦੋਵੇਂ ਹੁਣ ਢਲਾਈ ਦੇ ਕਾਰਖਾਨੇ ਵਿਚ ਕੰਮ ਕਰਦੇ ਸਨ। ਆਪਣੇ ਬੁੱਢੇ ਬਾਪ ਨਾਲ ਰਲਕੇ ਉਸਨੇ ਆਪਣੀਆਂ ਦੋ ਭੈਣਾਂ ਦੇ ਵਿਆਹ ਕੀਤੇ ਸਨ ਤੇ ਹੁਣ ਬੁਢੜੇ ਮਾਂ ਪਿਉ ਤੇ ਤੀਵੀਂ ਸਮੇਤ ਤਿੰਨਾਂ ਬੱਚਿਆਂ ਵਾਲੇ ਪਰਿਵਾਰ ਨੂੰ ਪਾਲ ਰਿਹਾ ਸੀ। ਆਮਦਨ ਦਾ ਕੋਈ ਹੋਰ ਸਾਧਨ ਨਹੀਂ ਸੀ। ਪਿਉ ਟਾਂਗਿਆਂ ਤੇ ਗੱਡਿਆਂ ਦੀਆਂ ਜੋੜੀਆਂ ਬਨਾਉਣ ਦਾ ਚੰਗਾ ਕਾਰੀਗਰ ਰਿਹਾ ਸੀ। ਪਰ ਹੁਣ ਇਕ ਤਾਂ ਟਾਂਗਿਆਂ ਤੇ ਗੱਡਾਂ ਦੀ ਮੰਗ 'ਬੁੱਢੀ' ਹੋ ਗਈ ਸੀ ਤੇ ਇਕ ਉਹ ਵੀ ਬੁੱਢਾ ਹੋ ਗਿਆ ਸੀ। ਪਰ ਫਿਰ ਵੀ ਘਰ ਬੈਠਾ ਥੋੜ੍ਹਾ ਬਹੁਤ ਕੰਮ ਕਰਦਾ ਰਹਿੰਦਾ। ਸਕੂਲ ਪਿੱਛੋਂ ਸਮਾਂ ਮਿਲਣ ਤੇ ਮਨਜੀਤ ਵੀ ਉਹਦਾ ਸਾਥ ਦਿੰਦਾ ਤੇ ਉਹ ਥੋੜ੍ਹਾ ਬਹੁਤ ਕਮਾ ਲੈਂਦੇ। ਪਰ ਬਹੁਤਾ ਕਰਕੇ ਉਹਨਾਂ ਦੇ ਪਰਿਵਾਰ ਦਾ ਗੁਜ਼ਾਰਾ ਨੌਕਰੀ ਦੀ ਤਨਖ਼ਾਹ 'ਤੇ ਹੀ ਨਿਰਭਰ ਕਰਦਾ ਸੀ। ਛੋਟੇ ਦੋਵੇਂ ਆਪੋ ਆਪਣੇ ਵਿਆਹ ਲਈ ਪੈਸੇ ਜੋੜ ਰਹੇ ਸਨ। ਕਿਤੇ ਸਾਲ ਛਿਮਾਹੀਂ ਸੌ ਦੋ ਸੌ ਰੁਪੈ ਭੇਜ ਵੀ ਦਿੱਤੇ ਤਾਂ ਕੀ ਫ਼ਰਕ ਪੈਂਦਾ ਸੀ। ਉਸਨੂੰ ਅਕਸਰ ਏਧਰ ਅੰਗਾਂ ਸਾਕਾਂ ਨਾਲ ਵਿਆਹ ਸ਼ਾਦੀਆਂ ਮਰਨੇ ਪਰਨੇ ਤੇ ਵੀ ਤਾਂ ਵਰਤਣਾ ਪੈਂਦਾ ਸੀ। ਕੁਲ ਮਿਲਾ ਕੇ ਨੌਕਰੀ ਦਾ ਉਸ ਲਈ ਬਹੁਤ ਮਹੱਤਵ ਸੀ। ਉਹ ਨਹੀਂ ਸੀ ਚਾਹੁੰਦਾ, ਉਹਦੀ ਨੌਕਰੀ ਨੂੰ ਕਿਤੇ ਆਂਚ ਵੀ ਆਵੇ। ਨੌਕਰੀ ਤੋਂ ਬਿਨਾਂ ਆਪਣੇ ਜੀਵਨ ਦੀ ਕਲਪਨਾ ਕਰਕੇ ਉਹ ਕੰਬ ਜਾਂਦਾ। ਉਹ 'ਕੱਚੇ' ਹੁੰਦਿਆਂ ਏਨੀ ਵਾਰ ਨੌਕਰੀ ਤੋਂ ਲੱਗ, ਲੱਥ ਚੁੱਕਾ ਸੀ ਕਿ ਪੱਕਾ ਹੋਣ ਦੇ ਬਾਵਜੂਦ ਵੀ ਉਹਦੇ ਸਿਰ ਵਿਚ ਉਹ ਬੋਲ, "ਬਾਬਾ ! ਜਦੋਂ ਮੈਂ ਕਿਸੇ ਨੂੰ ਨੌਕਰੀ ਤੋਂ ਕੱਢਣਾ ਹੋਵੇ ਉਦੋਂ ਮੈਂ ਕੱਚਾ ਪੱਕਾ ਨਹੀਂ ਵਿੰਹਦਾ ਹੁੰਦਾ" ਗੂੰਜਦੇ ਰਹਿੰਦੇ ਸਨ। ਤੇ ਉਹਨੂੰ ਲੱਗਦਾ ਨੌਕਰੀ ਉਸ ਲਈ ਸਰਕਸ ਵਿਚਲੀ ਥੰਭਿਆਂ ਨਾਲ ਟੰਗੀ ਉਹ ਤਾਰ ਸੀ, ਜਿਸ ਉੱਤੇ ਉਹ ਭਾਰ ਸਾਵਾਂ ਰੱਖਕੇ ਬੜੀ ਮੁਸ਼ਕਲ ਨਾਲ ਤੁਰ ਰਿਹਾ ਸੀ। ਉਹਨੂੰ ਹਰ ਵੇਲੇ ਡਰ ਰਹਿੰਦਾ ਕਿ ਹੁਣੇ ਇਕ ਪਾਸੇ ਜ਼ਿਆਦਾ ਭਾਰ ਪਿਆ ਤੇ ਹੁਣੇ ਉਹ ਉਲਰ ਕੇ ਧੜੰਮ ਧਰਤੀ ਤੇ ਡਿੱਗਾ ਧੂੜ ਵਿਚ ਲੱਥ ਪੱਥ ਪਿਆ ਹੈ।

ਪਰ ਹੁਣ ਨੌਕਰੀ ਨੂੰ ਕਿਸੇ ਤਰ੍ਹਾਂ ਦੇ ਖ਼ਤਰੇ ਵਾਲੀ ਕੋਈ ਗੱਲ ਹੀ ਨਹੀਂ ਸੀ। ਤਿੰਨ

ਚਾਰ ਦਿਨ ਹੋਏ ਬਲਬੀਰ ਆਪਣੇ ਸਕੂਲੋਂ ਛੇਤੀ ਛੁੱਟੀ ਕਰਕੇ ਸਾਡੇ ਸਕੂਲ ਆ ਗਿਆ, ਕਿਉਂਕਿ ਅਸਾਂ ਦੋਹਾਂ ਸ਼ਹਿਰ ਪਿਕਚਰ ਜਾਣ ਦਾ ਪ੍ਰੋਗਰਾਮ ਬਣਾਇਆ ਹੋਇਆ ਸੀ। ਮਨਜੀਤ ਨਾਲ ਹੱਥ ਮਿਲਾਉਂਦਿਆਂ ਐਵੇਂ ਉਸਨੇ ਉਹਦਾ ਹੱਥ ਸਿੱਧਾ ਕਰਕੇ ਵੇਖਣਾ ਸ਼ੁਰੂ ਕਰ ਦਿੱਤਾ।

"ਬੱਲੇ ! ਬੱਲੇ !! ਮਨਜੀਤ ਸਿਆਂ ਤੇਰੀਆਂ ਹੱਥ ਦੀਆਂ ਲਕੀਰਾਂ ਬੜਾ ਕੁਝ ਦਸਦੀਆਂ ਨੇ, ਖ਼ੈਰ ਹੋਵੇ ਸਹੀ..."

"ਹੱਛਾ !...ਕੀ ਭਲਾ ?...ਤੂੰ ਜਾਣਨੈਂ ਕੁਝ ਜੋਤਸ਼...?" ਮਨਜੀਤ ਹੈਰਾਨ ਹੋਇਆ, ਉਹਦੇ ਹੱਥਾਂ ਵਿਚ ਹੱਥ ਦਿੱਤੀ ਖੜਾ ਸੀ। ਬਲਬੀਰ ਦੇ ਗੰਭੀਰ ਮੂੰਹ ਬਣਾਕੇ ਇਹ ਕਹਿਣ ਤੇ ਕਿ ਉਹ 'ਸ਼ੋਭਾ ਰਾਮ' ਕੋਲੋਂ ਹੱਥ ਵੇਖਣਾ ਸਿੱਖਦਾ ਰਿਹਾ ਸੀ, ਮਨਜੀਤ ਉੱਚੀ ਸਾਰੀ ਹੱਸਿਆ ਜਿਵੇਂ ਉਹਨੇ ਬਲਬੀਰ ਦਾ ਝੂਠ ਫੜ ਲਿਆ ਸੀ। ਬਲਬੀਰ ਹੋਰ ਗੰਭੀਰ ਹੋ ਗਿਆ, "ਹਾਸੇ ਦੀ ਗੱਲ ਨ੍ਹੀਂ...ਤੂੰ ਸੱਚ ਨ੍ਹੀਂ ਮੰਨਦਾ ?...ਆਹ ਵੇਖ ਤੇਰਾ ਹੱਥ...ਤੇਰੇ ਕੋਲ ਪੈਸਾ ਆਉਂਦਾ ਐ...ਪਰ ਟਿਕਦਾ ਨ੍ਹੀਂ।...ਪਰ ਛੱਡ ਜਦੋਂ ਤੈਨੂੰ ਯਕੀਨ ਈ ਨਹੀਂ ਤਾਂ..." ਬਲਬੀਰ ਨੇ ਜਿਵੇਂ ਰੋਸ ਜਿਹੇ ਨਾਲ ਉਸਦਾ ਹੱਥ ਛਿਣਕ ਦਿੱਤਾ।

"ਵੇਖ ਦੇਹ...ਵੇਖਣ ਲੱਗਾ ਏਂ ਤਾਂ...ਹੁਣ ਭਾਰਾਂ ਤੇ ਕੀ ਪੈਂਦਾ ਏ ?" ਮੈਂ ਕੋਲੋਂ ਹਾਮੀ ਭਰੀ ਤਾਂ ਮਨਜੀਤ ਦੇ ਮੂੰਹ ਤੋਂ ਹਾਸਾ ਅਲੋਪ ਹੋ ਗਿਆ। ਉਹ ਗੰਭੀਰ ਹੋ ਕੇ ਪੁੱਛਣ ਲੱਗਾ, "ਸੱਚੀਂ ?.. ਮੈਂ ਤਾਂ ਮਖੌਲ ਮੰਨਿਆ ਸੀ" ਤੇ ਉਹਨੇ ਫੇਰ ਬਲਬੀਰ ਦੇ ਹੱਥਾਂ ਵਿਚ ਬਦੋਬਦੀ ਆਪਣਾ ਹੱਥ ਕਰ ਦਿੱਤਾ, "ਚੱਲ ਹੋਰ ਦੱਸ..." ਸ਼ਾਇਦ ਉਹਨੂੰ 'ਪੈਸਾ ਕੋਲ ਨਾ ਟਿਕਣ ਦੀ ਗੱਲ' ਵਧੇਰੇ ਜਚ ਗਈ ਸੀ।

ਬਲਬੀਰ ਹੱਥ ਉਲਟ ਪੁਲਟ ਕੇ ਵੇਖਦਾ ਰਿਹਾ ਤੇ ਦੱਸਦਾ ਰਿਹਾ, "ਤੇਰੇ ਤੇ ਮਿੱਤਰਾ ਜ਼ਿੰਦਗੀ 'ਚ ਇਕ ਵਾਰ ਬੜਾ ਵੱਡਾ ਸੰਕਟ ਆਇਆ ਸੀ। ਜਾਂ ਤਾਂ ਤੂੰ ਬੀਮਾਰ ਬਹੁਤ ਹੋਇਆ ਸੈਂ ਤੇ ਅਗਲੇ ਘਰੋਂ ਹੋ ਕੇ ਮੁੜਿਆ ਸੈਂ...ਤੇ ਜਾਂ ਕੋਈ ਭਿਆਨਕ ਐਕਸੀਡੈਂਟ ਹੋ ਜਾਣ ਤੋਂ ਮਸਾਂ ਮਸਾਂ ਬਚਿਆ ਸੈਂ...ਕਿਉਂ ?"

ਮਨਜੀਤ ਨਿੱਕੀਆਂ ਨਿੱਕੀਆਂ ਅੱਖਾਂ ਬਲਬੀਰ ਦੇ ਚਿਹਰੇ 'ਤੇ ਗੱਡੀ ਖੜਾ ਸੀ, ਜਿਵੇਂ ਕਿਸੇ ਜਾਣੀਜਾਣ ਦੇ ਬੋਲ ਸੁਣ ਕੇ ਅਸਚਰਜ ਰਹਿ ਗਿਆ ਹੋਵੇ।

"ਹੈ ਤਾਂ ਠੀਕ ਭਾਅ ਜੀ. ਇਕ ਵਾਰ ਸਾਡੀ ਕੰਧ ਡਿੱਗ ਪਈ ਸੀ। ਅਜੇ ਮੈਂ ਬੱਸ, ਕੋਲੋਂ ਲੰਘਿਆ ਈ ਸਾਂ ਕਿ ਪੱਕੀ ਕੰਧ ਧੜੰਮ ਹੇਠਾਂ...ਚੱਲੋ ਹੋਰ ਦੱਸੋ ਖਾਂ ਭਲਾ।"

ਤੇ ਬਲਬੀਰ ਉਹਦੇ ਵਿਸ਼ਵਾਸ ਨੂੰ ਵਰਤਦਾ ਬੋਲੀ ਗਿਆ, "ਤੂੰ ਖ਼ੁਸ਼ ਰਹਿਣਾ ਚਾਹੁੰਦਾ ਏਂ, ਪਰ ਰਹਿ ਨਹੀਂ ਸਕਦਾ।...ਤੂੰ ਪਿਆਰ ਕਰਨਾ ਚਾਹੁੰਦਾ ਏਂ...ਪਰ ਕਰ ਨਹੀਂ ਸਕਦਾ... ਤੇਰੇ ਵਿਚ ਅਣਖ ਹੈ..ਤੈਨੂੰ ਗੁੱਸਾ ਵੀ ਆਉਂਦਾ ਹੈ। ਪਰ ਤੂੰ ਅੰਦਰੇ ਅੰਦਰ ਪੀ ਜਾਂਦਾ ਏਂ। ...ਤੇਰੇ ਘਰ ਦੋ ਨਿਆਣੇ ਹੋਰ ਜੰਮਣਗੇ।...ਤੇਰੇ ਭਰਾਵਾਂ ਨਾਲ ਤੇਰਾ ਪਿਆਰ ਤਾਂ ਹੈ। ਉਹ ਵੀ ਜਤਾਉਂਦੇ ਤਾਂ ਹਨ ਪਰ ਅੰਦਰੋਂ.. ਤੇਰੀਆਂ ਲਕੀਰਾਂ ਐਂਜ ਦੱਸਦੀਆਂ ਨੇ ਪਈ ਜੋ ਕੁਝ ਤੂੰ ਉਹਨਾਂ ਨੂੰ ਬਣਾਉਣ ਲਈ ਕੀਤਾ ਹੈ ਜਾਂ ਜੋ ਕੁਝ ਹੁਣ ਵੀ ਕਰਦਾ ਏਂ, ਓਨਾ ਉਹ ਨਹੀਂ ਤੇਰੇ ਲਈ ਕਰਦੇ !.. ਹੈਂਅ.. ਖਲੋਵੇਂ ਨਾਂ। ਆਹ ਕੀ ਹੋਈ ਲਾਈਨ ਭਲਾ ?.. ਯਾਰ... ਗੱਲ ਸੁਣ... ਇਹ ਤਾਂ ਤੇਰੇ ਤੇ ਕੋਈ ਸੰਕਟ ਆਉਣ ਵਾਲਾ ਹੈ। ਆਹ ਵੇਖੇਂ ਨਾਂ ਗੁਰਨਾਮ ..

ਆਹ ਕਰਾਸ ਵੱਜਾ ਇਹ ਸੰਕਟ ਵਾਲੀ ਲਾਈਨ ਈ...' ਤੇ ਬਲਬੀਰ ਨੇ ਮਨਜੀਤ ਦਾ ਹੱਥ ਮੇਰੇ ਹੱਥ ਵਿਚ ਫੜਾ ਦਿੱਤਾ, ਮਨਜੀਤ ਡੌਰ ਭੌਰ ਹੋਇਆ ਵੇਖ ਰਿਹਾ ਸੀ। ਉਹਨੂੰ ਯਕੀਨ ਨਹੀਂ ਸੀ ਆਉਂਦਾ ਕਿ ਬਲਬੀਰ ਸੱਚ ਬੋਲ ਰਿਹਾ ਹੈ ਜਾਂ ਝੂਠ। ਮਨਜੀਤ ਉਹਦੀ ਗੱਲ ਸੁਣਕੇ ਦੋ ਵਾਰ ਨਾ ਮੰਨਣ ਦੇ ਅੰਦਾਜ਼ ਵਿਚ ਹੱਸਿਆ ਤੇ ਦੋਵੇਂ ਵਾਰ ਵੀ ਬਲਬੀਰ ਨੂੰ ਗੰਭੀਰ ਵੇਖ ਕੇ ਮੰਨ ਜਾਣ ਦੇ ਅੰਦਾਜ਼ ਵਿਚ ਚੁੱਪ ਹੋ ਗਿਆ।

ਉਸ ਦਿਨ ਸਕੂਲੋਂ ਜਾਂਦਿਆਂ ਮੈਂ ਤੇ ਬਲਬੀਰ ਨੇ ਉਹਦਾ 'ਭਾਵੀ ਸੰਕਟ' ਘੜ ਲਿਆ ਸੀ। ਗੱਲ ਇੰਜ ਬਣਾਈ ਕਿ ਮੈਂ ਅਗਲੇ ਦਿਨ ਜਾ ਕੇ ਮਨਜੀਤ ਨੂੰ ਕਹਾਂ ਕਿ ਕੱਲ੍ਹ ਬਲਬੀਰ ਦਾ ਬਟੂਆ ਕਿਤੇ ਸਾਡੇ ਸਕੂਲ ਹੀ ਮਨਜੀਤ ਦੀ ਕੁਰਸੀ ਕੋਲ ਡਿਗ ਪਿਆ ਸੀ। ਜਿਸਨੂੰ ਸੌ ਵਿਸਵੇ ਮਨਜੀਤ ਨੇ ਹੀ ਫੜਿਆ ਹੋਵੇਗਾ। ਇਸ ਲਈ ਉਹ ਬਟੂਆ ਵਾਪਸ ਕਰ ਦੇਵੇ। ਪਰ ਮੈਂ ਇਸ ਅੰਦਾਜ਼ ਨਾਲ ਗੱਲ ਕਰਾਂ ਕਿ ਮਨਜੀਤ ਨੂੰ ਸਾਰੀ ਸਾਜ਼ਿਸ਼ ਸਮਝ ਨਾਂ ਆਵੇ।

ਅਗਲੇ ਦਿਨ ਮੈਂ ਮਨਜੀਤ ਤੋਂ ਵੀ ਪਹਿਲਾਂ ਸਕੂਲ ਪਹੁੰਚ ਗਿਆ ਸਾਂ। ਮੈਂ ਉਸਦੀ ਬੜੀ ਉਤਸੁਕਤਾ ਨਾਲ ਉਡੀਕ ਕਰਨ ਲੱਗਾ। ਉਹ ਮਧਰੇ ਕੱਦ ਦਾ ਸੁਕੜੂ ਜਿਹਾ ਜੀਵ ਸੀ, ਜਿਸਦੇ ਪਤਲੇ ਲੱਕ ਤੋਂ ਪੈਂਟ ਹਮੇਸ਼ਾਂ ਹੇਠਾਂ ਨੂੰ ਢਿਲਕਣ ਦੇ ਯਤਨ ਵਿਚ ਰਹਿੰਦੀ ਤੇ ਉਹ ਖੱਬੀ ਅਰਕ ਨਾਲ ਮੋਢਾ ਨਿਵਾ ਕੇ ਉਸਨੂੰ ਉਤਾਂਹ ਕਰਦਾ ਰਹਿੰਦਾ। ਨਿੱਕੀਆਂ ਪੀਲੀਆਂ ਅੱਖਾਂ ਵਿਚ ਸੁਰਮਾ ਪਾਕੇ ਰੰਗ ਭਰਨ ਦੀ ਕੋਸ਼ਿਸ਼ ਕਰਦਾ। ਉਹਦੀਆਂ ਗੱਲ੍ਹਾਂ ਦੀਆਂ ਹੱਡੀਆਂ ਉੱਤਰੀਆਂ ਹੋਈਆਂ ਸਨ। ਲੋੜ ਤੋਂ ਵੱਧ ਫਿਕਸਰ ਲਾ ਕੇ ਬੱਧੀ ਉਹਦੀ ਨਿੱਕੀ ਨਿੱਕੀ ਵਿਰਲੀ ਦਾੜ੍ਹੀ ਗੱਲ੍ਹਾਂ ਵਿਚਲੇ ਟੋਇਆਂ ਨੂੰ ਲੁਕਾਉਣ ਦੀ ਥਾਂ ਦਿਖਾਉਣ ਵਿਚ ਵੱਧ ਮਦਦ ਕਰਦੀ। ਪੱਗ ਉਹ ਤਿੱਖੀ 'ਟੂਟੀ' ਬਣਾਕੇ ਬੰਨ੍ਹਦਾ, ਜਿਸ ਨਾਲ ਉਹਦਾ ਮੂੰਹ ਹੋਰ ਵੀ ਸੂਤਵਾਂ ਲੱਗਦਾ। ਉਸਨੇ ਅੰਮ੍ਰਿਤ ਵੀ ਛਕਿਆ ਹੋਇਆ ਸੀ। ਪਰ ਉਹ ਗਾਤਰਾ ਹਮੇਸ਼ਾਂ ਕਮੀਜ਼ ਹੇਠਾਂ ਲੁਕਾ ਕੇ ਰੱਖਦਾ। ਉਹਦੀ ਘਰ ਵਾਲੀ ਆਮ ਤੌਰ 'ਤੇ ਬੀਮਾਰ ਹੀ ਰਹਿੰਦੀ ਸੀ ਤੇ ਆਪ ਉਹਦੇ ਦੂਜੇ ਚੌਥੇ ਦਿਨ ਸਿਰ ਪੀੜ ਹੁੰਦੀ ਰਹਿੰਦੀ ਸੀ। ਇਸ ਲਈ ਲੋੜ ਪੈਣ 'ਤੇ ਉਹ ਸਾਧਾਂ ਸੰਤਾਂ ਕੋਲ ਵੀ ਤੁਰਿਆ ਰਹਿੰਦਾ। ਪਰ ਇਹ ਗੱਲ ਵੀ ਉਹ ਲੁਕਾ ਕੇ ਹੀ ਰੱਖਦਾ ਤਾਂ ਕਿ ਪੜ੍ਹਿਆ ਲਿਖਿਆ ਵਹਿਮੀ ਸਮਝਕੇ ਉਸਨੂੰ ਮਖ਼ੌਲ ਨਾ ਕੀਤਾ ਜਾਵੇ। ਹੋਰ ਤਾਂ ਹੋਰ ਉਸ ਪਿਛਲੇ ਇਕ ਸਾਲ ਤੋਂ ਮਾਸ ਸ਼ਰਾਬ ਤੇ ਆਂਡਾ ਬਿਲਕੁਲ ਵਰਤਣਾ ਬੰਦ ਕੀਤਾ ਹੋਇਆ ਸੀ ਕਿਉਂਕਿ ਉਸਨੂੰ ਕਿਸੇ ਸੰਤ ਨੇ 'ਧਾਗਾ' ਕਰਕੇ ਦਿੱਤਾ ਸੀ ਜਿਸ ਨਾਲ ਉਹਦੇ ਪਰਿਵਾਰ ਦੇ ਰੋਗ ਦੂਰ ਹੋ ਜਾਣੇ ਸਨ ਤੇ ਉਹਦੇ ਘਰ ਲਹਿਰਾਂ ਬਹਿਰਾਂ ਹੋ ਜਾਣੀਆਂ ਸਨ। ਪਰ ਸੰਤਾਂ ਨੂੰ ਮਿਲਣ ਵਾਲੀ ਗੱਲ ਵੀ ਉਹ ਲੁਕਾ ਕੇ ਹੀ ਰੱਖਦਾ।

ਇੰਜ ਉਹ ਬਹੁਤ ਕੁਝ ਲੁਕਾਉਣ ਦੇ ਯਤਨ ਵਿਚ ਹੀ ਰਹਿੰਦਾ। ਪਰ ਉਹਦੀ ਖਿਲਾਰ ਕੇ ਬੱਧੀ ਨਿੱਕੀ ਬਰੀਕ ਦਾੜ੍ਹੀ ਜਿਵੇਂ ਉਹਦੀਆਂ ਗੱਲ੍ਹਾਂ ਵਿਚਲੇ ਟੋਏ ਨਹੀਂ ਸੀ ਲੁਕਾ ਸਕਦੀ। ਇੰਜ ਹੀ ਉਹਦੀਆਂ ਕੀਤੀਆਂ ਗੱਲਾਂ ਦਾ ਉਛਾੜ ਏਨਾ ਪਤਲਾ ਹੁੰਦਾ ਕਿ ਅੰਦਰਲਾ ਲੁਕਾਉਣ ਦੇ ਬਾਵਜੂਦ ਵੀ ਉਹਦਾ ਆਪਣਾ ਆਪ ਨੰਗਾ ਹੋ ਜਾਂਦਾ। ਭਾਵੇਂ ਉਹ ਆਪ ਹੀ 'ਪੱਕਾ ਮਾਸਟਰ' ਲੱਗਣ ਤੱਕ ਦੇ ਸਾਰੇ ਹਾਲਾਤ ਦੱਸ ਚੁੱਕਾ ਸੀ। ਪਰ ਜਦੋਂ ਮੈਂ ਉਹਨੂੰ ਇਕ ਵਾਰ ਇਹ ਪੁੱਛਿਆ ਕਿ ਇਹ ਕਿੱਤਾ ਅਪਨਾਉਣ ਪਿੱਛੇ ਕਿਹੜੀ ਪ੍ਰੇਰਨਾ ਕੰਮ ਕਰਦੀ ਸੀ ਤਾਂ ਉਹ ਇਸਨੂੰ 'ਦੇਸ਼ ਦੀ

ਸੁਹਣੀ ਸੁਹਣੀ... ਨੰਨ੍ਹੀ ਨੰਨ੍ਹੀ ਪਨੀਰੀ ਨੂੰ ਪਾਲਕੇ ਦੇਸ਼ ਦਾ ਵਧੀਆ ਸ਼ਹਿਰੀ ਬਨਾਉਣ ਦੀ ਰੀਝ ਨਾਲ' ਜੋੜ ਰਿਹਾ ਸੀ। ਜਦੋਂ ਉਹਦੀ ਮਨ ਮਰਜ਼ੀ ਅਨੁਸਾਰ ਕੋਈ ਗੱਲ ਹੁੰਦੀ ਤਾਂ ਉਹ ਉਸਦੇ ਏਨੇ ਬੇਲੋੜੇ ਤੇ ਨਿੱਕੇ ਨਿੱਕੇ ਵਿਸਥਾਰ ਵਿਚ ਜਾਂਦਾ ਕਿ ਅਗਲਾ ਅੱਕ ਜਾਂਦਾ, ਮਸਲਨ : ਇਕ ਵਾਰ ਉਹਦੇ ਛੁੱਟੀ ਵਾਲੇ ਦਿਨ ਆਪਣੇ ਭਰਾ ਨਾਲ ਸ਼ਹਿਰ ਜਾਣ ਦਾ ਹਾਲ ਪੁੱਛਣ ਤੇ ਉਹ ਪੰਦਰਾਂ ਮਿੰਟ ਤੱਕ, ਸਵੇਰੇ ਸਵੱਖਤੇ ਉੱਠ ਕੇ ਸ਼ਹਿਰ ਜਾਣ ਲਈ ਤਿਆਰ ਹੋਣ ਵਾਸਤੇ ਬਾਹਰੋਂ ਅੰਦਰੋਂ ਹੋ ਕੇ ਦਾਤਣ ਕਰਨ ਤੱਕ ਹੀ ਬੋਲੀ ਗਿਆ ਸੀ। ਤੇ ਮੈਂ ਉਸਨੂੰ ਹੱਸਕੇ ਕਿਹਾ ਸੀ ਕਿ ਉਹਦੇ ਸ਼ਹਿਰ ਜਾਕੇ ਵਾਪਸ ਆਉਣ ਦਾ ਵਿਸਥਾਰ ਸੁਣਦਿਆਂ ਆਦਮੀਂ ਆਪ ਸ਼ਹਿਰੋਂ ਹੋ ਕੇ ਵਾਪਸ ਆ ਸਕਦਾ ਸੀ। ਪਰ ਜਦੋਂ ਉਹਦੀ ਮਨ-ਮਰਜ਼ੀ ਅਨੁਸਾਰ ਗੱਲ ਨਾ ਹੁੰਦੀ ਤਾਂ ਉਹ ਗੱਲ ਗੱਲ ਤੇ ਥਿੜਕਦਾ। ਉਹਨੂੰ ਸ਼ਬਦ ਨਾ ਅਹੁੜਦੇ। ਯੋਗ ਸ਼ਬਦਾਂ ਦੀ ਥਾਂ ਅਯੋਗ ਵੱਡੇ ਵੱਡੇ ਸ਼ਬਦਾਂ ਨੂੰ ਵਾਕਾਂ ਵਿਚ ਜੋੜਕੇ ਗੱਲ ਨੂੰ ਪ੍ਰਭਾਵਸ਼ਾਲੀ ਬਨਾਉਣ ਦਾ ਯਤਨ ਕਰਦਾ। ਪਰ ਠੀਕ ਥਾਂ ਤੇ ਨਾ ਹੋਣ ਕਰਕੇ ਜਿਥੇ ਵੱਡੇ ਵੱਡੇ ਸ਼ਬਦ ਆਪਣੀ ਕਿਸਮਤ ਨੂੰ ਰੋਂਦੇ ਆਪਣੇ ਅਰਥ ਗੁਆ ਬਹਿੰਦੇ, ਉੱਥੇ ਅਗਲੇ ਦੇ ਪਿੜ ਪੱਲੇ ਵੀ ਕੁਝ ਨਾ ਪੈਂਦਾ।

...ਮੈਂ ਹੈਰਾਨ ਸਾਂ ਕਿ ਮਨਜੀਤ ਅਜੇ ਤੱਕ ਸਕੂਲ ਕਿਉਂ ਨਹੀਂ ਸੀ ਆਇਆ। ਉਹ ਤਾਂ ਐਨ ਵਕਤ ਸਿਰ ਸਕੂਲ ਪਹੁੰਚ ਜਾਂਦਾ ਸੀ। ਅੱਜ ਤਾਂ ਪੰਦਰਾਂ ਵੀਹ ਮਿੰਟ ਉਤੇ ਬੀਤ ਗਏ ਸਨ। ਪਰ ਉਹ ਤਾਂ ਵਕਤ ਦਾ ਏਨਾ ਪਾਬੰਦ ਸੀ ਕਿ ਦੋ ਮਿੰਟ ਦਾ ਫਰਕ ਵੀ ਨਹੀਂ ਸੀ ਪੈਣ ਦਿੰਦਾ। ਕਿਉਂਕਿ 'ਦੋ ਮਿੰਟਾ ਦੇ ਫਰਕ' ਦੇ ਉਸਨੂੰ ਹੱਥ ਲੱਗੇ ਹੋਏ ਸਨ। ਉਸ ਤੋਂ ਪਹਿਲਾਂ ਮੇਰੇ ਨਾਲ ਲਾਗਲੇ ਪਿੰਡ ਦੇ ਸਰਦਾਰਾਂ ਦੀ ਕੁੜੀ ਪੜ੍ਹਾਉਂਦੀ ਸੀ। ਸਰਦਾਰ ਉਸ਼ਨੂੰ ਆਪਣੇ ਪਿੰਡ ਲਿਜਾਣਾ ਚਾਹੁੰਦੇ ਸਨ। ਉਹਨਾਂ ਸਿੱਖਿਆ ਅਧਿਕਾਰੀਆਂ ਤੱਕ ਪਹੁੰਚ ਕੀਤੀ ਤਾਂ ਉਹਨਾਂ ਨੂੰ ਸਲਾਹ ਮਿਲੀ ਕਿ ਉਹਨਾਂ ਦੇ ਪਿੰਡ ਦੋਵੇਂ 'ਪੱਕੀਆਂ ਅਸਾਮੀਆਂ ਹੋਣ ਕਰਕੇ ਕਿਸੇ ਮਾਸਟਰ ਨੂੰ ਤਾਂ ਹੀ ਬਦਲਿਆ ਜਾ ਸਕਦਾ ਸੀ ਤੇ ਕੁੜੀ ਨੂੰ ਉਸਦੀ ਥਾਂ ਲਿਆਂਦਾ ਜਾ ਸਕਦਾ ਸੀ, ਜੇ ਉਸ ਮਾਸਟਰ ਦੀ ਮਾੜੀ ਮੋਟੀ ਕੋਈ ਸ਼ਿਕਾਇਤ ਹੋਵੇ। ਉਸ ਸਕੂਲ ਵਿਚ ਮਨਜੀਤ ਹੈੱਡ ਟੀਚਰ ਸੀ। ਇਕ ਦਿਨ ਪੂਰੇ ਸਮੇਂ ਤੇ ਛੁੱਟੀ ਕਰਕੇ ਉਹ ਬੱਚਿਆਂ ਤੋਂ ਸਮਾਨ ਅੰਦਰ ਕਰਵਾ ਰਿਹਾ ਸੀ ਕਿ ਬੀ. ਈ. ਓ. ਨੇ ਆਕੇ ਸਕੂਲ ਦੇ ਬਾਹਰਲੇ ਦਰਵਾਜ਼ੇ ਦੀ ਬੁਰਜੀ ਉਹਲੇ ਖੜੋਕੇ ਪੰਜ ਮਿੰਟ ਘੜੀ ਪਿਛਾਂਹ ਕਰ ਲਈ ਤੇ ਜਾ ਕੇ ਮਨਜੀਤ ਦੀ ਜੁਆਬ-ਤਲਬੀ ਕਰ ਲਈ ਕਿ ਉਹਨੇ ਛੁੱਟੀ ਦੇ ਸਮੇਂ ਤੋਂ ਦੋ ਮਿੰਟ ਪਹਿਲਾਂ ਕਿਉਂ ਛੁੱਟੀ ਕਰ ਲਈ ਸੀ। ਮਨਜੀਤ ਨੇ ਬਥੇਰਾ ਕਿਹਾ ਕਿ ਉਹਦੀ ਘੜੀ ਤੇ ਟਾਈਮ ਹੋ ਚੁੱਕਾ ਸੀ ਬੀ. ਈ. ਓ. ਸਾਹਿਬ ਦੀ ਘੜੀ ਵਿਚ ਫ਼ਰਕ ਹੋ ਸਕਦਾ ਸੀ। ਉਹ ਅਜੇ ਸਕੂਲੋਂ ਗਿਆ ਵੀ ਤਾਂ ਕਿਹੜਾ ਸੀ। ਪਰ ਅਫਸਰ ਤਾਂ ਨਾ ਮੰਨਣ ਦੀ ਨੀਅਤ ਨਾਲ ਆਇਆ ਸੀ। ਉਸਤੋਂ ਹਫ਼ਤੇ ਪਿੱਛੋਂ ਉਹਦੀ ਸ਼ਿਕਾਇਤੀ ਬਦਲੀ ਮੇਰੇ ਸਕੂਲ ਹੋ ਗਈ ਤੇ ਕੁੜੀ ਉਹਦੀ ਥਾਂ ਚਲੀ ਗਈ ਸੀ। ਮੇਰੇ ਕੋਲ ਆਕੇ ਉਹ ਬੀ. ਈ. ਓ. ਨੂੰ ਗਾਹਲਾਂ ਦਿੰਦਾ ਰਹਿੰਦਾ।

"ਮੈਂ ਭਾਅ ਜੀ... ਉਹਨੂੰ ਆਖਿਆ...ਤੂੰ ਮੇਰੇ ਨਾਲ ਇਨਸਾਫ ਨਹੀਂ ਕੀਤਾ।.. ਵੇਖੀਂ... ਮਹਾਂਰਾਜ ਕੀਤੇ ਦੀ ਸਜ਼ਾ ਦੇਂਦਾ...ਭਾਅ ਜੀ...ਐਵੇਂ ਵਿਚਾਰੇ ਕਿਸੇ ਭਲੇਮਾਣਸ ਨੂੰ ਰਗੜੀ ਜੋ... ਤਕੜੇ ਜੋ ਮਰਜੀ ਕਰਨ...ਮੈਂ ਤੇ ਭਾਅ ਜੀ...ਜਦੋਂ ਮੈਨੂੰ ਆਂਹਦਾ ਜੋ ਹੋਇਆ ਠੀਕ

ਹੋਇਆ...ਮੈਂ 'ਖਿਆ ਪੁੱਤ ! ਮੌਕਾ ਆ ਲੈਣ ਦੇ ਕਿਤੇ...ਵੇਖੀਂ ਫਿਰ...ਮੈਂ ਮਨ 'ਚ ਆਖਿਆ .. ਆਹ 'ਤੇ .."

ਦਰਅਸਲ ਉਹ ਬਹੁਤੀਆਂ ਗੱਲਾਂ 'ਮਨ' 'ਚ ਹੀ ਆਖਦਾ ਸੀ ਤੇ 'ਮਨ ਤੋਂ ਬਾਹਰ' ਕੀਤੀ ਉਹਦੀ ਗੱਲ ਦਾ 'ਮਨ 'ਚ' ਆਖੀ ਉਹਦੀ ਗੱਲ ਨਾਲ ਟਾਕਰਾ ਕੀਤਾ ਜਾਂਦਾ ਤਾਂ ਮੁਸਕਰਾਉਂਦੇ ਅਰਥ ਲਿਸ਼ਕ ਉੱਠਦੇ। ਜਿਵੇਂ ਸਕੂਲ ਬਿਲਕੁਲ ਸਮੇਂ ਸਿਰ ਆਉਣ ਦੀ ਉਹਦੀ ਗੱਲ ਸੀ, ਮੈਂ ਉਸਨੂੰ ਕਿਹਾ ਹੋਇਆ ਸੀ ਕਿ ਆਪਾਂ 'ਰਲਕੇ' ਸਕੂਲ ਦਾ ਕੰਮ ਚਲਾਉਣਾ ਹੈ। ਤੂੰ ਮੇਰੇ ਹੁੰਦਿਆਂ ਫਿਕਰ ਨਾ ਕਰ। ਜਦੋਂ ਮਰਜ਼ੀ ਆ। ਜਦੋਂ ਮਰਜ਼ੀ ਜਾਹ। ਇਹ ਵੀ ਕੀ ਹੋਇਆ, ਬੱਚਾ ਕੋਈ ਸਕੂਲ ਆਇਆ ਨਾ ਹੋਵੇ ਤੇ ਮਾਸਟਰ ਸੱਤ ਵਜੇ ਕੁਰਸੀ ਡਾਹਕੇ ਆ ਬੈਠੇ। ਜਿਵੇਂ ਘਰਵਾਲੀ ਨੇ ਰਾਤੀਂ ਕੁੱਟਿਆ ਹੁੰਦਾ।

"ਉਹ ਤੇ ਭਾਜੀ . ਗੱਲ ਈ ਕੋਈ ਨ੍ਹੀਂ ਤੁਹਾਡੇ ਹੁੰਦਿਆਂ ਆਪਾਂ ਨੂੰ ਕਾਹਦਾ ਖ਼ਤਰਾ...... ਆਪਾਂ ਬੀ ਓ. ਸ਼ੀ. ਓ. ਨੂੰ ਕੀ ਜਾਣਦੇ ਆਂ ਮੈਂ ਤਾਂ ਉਂਜ ਆਹਨਾਂ ਪਈ ਮਨਾਂ ਜੇ ਆਉਣਾ ਈ ਆਂ ਤਾਂ ਦੋ ਮਿੰਟ ਪਿੱਛੋਂ ਕੀ ਤੇ ਦੋ ਮਿੰਟ ਪਹਿਲਾਂ ਕੀ ਹੁਣ ਸੱਤ ਵਜੇ ਵੀ ਆਉਣਾ ਹੋਇਆ . ਨੌਂ ਵਜੇ ਵੀ ਆਉਣਾ ਹੋਇਆ ਵੇਖੋ ਨਾ ਦਫ਼ਤਰ ਘਰ ਦੇ ਲਾਗੇ ਆ...ਭਾਵੇਂ ਆਪਾਂ ਉਹਨੂੰ ਕੀ ਜਾਣਦੇ ਆਂ.. ਪਰ ਭਾ ਜੀ ਤੁਸੀਂ ਸਿਆਣੇ ਓ। ਜੇ ਅੱਡੇ ਤੇ ਬੀ. ਈ. ਓ. ਵੇਖ ਲਵੇ...ਬੀ. ਈ. ਓ. ਨਾ ਸਹੀ ਉਹਦਾ ਕਲਰਕ ਈ ਵੇਖ ਲਵੇ... ਚੱਲੋ ਕਲਰਕ ਵੀ ਛੱਡੋ ਚਪੜਾਸੀ ਹੀ ਵੇਖ ਲਵੇ। .... ਉਂਜ ਆਪਾਂ ਨੂੰ ਕਿਸੇ ਕੰਜਰ ਦਾ ਡਰ ਨਹੀਂ......ਪਰ ਫਿਰ ਵੀ ਜੇ ਉਹ ਆਖੇ ਮਨਜੀਤ ਸਿਆਂ। ਤੇਰੀ ਐਡੀ ਐਡੀ ਦਾੜ੍ਹੀ ਤੇ ਤੂੰ ਡਿਊਟੀ ਤੇ ਟੈਮ ਸਿਰ ਨਹੀਂ ਜਾਂਦਾ...ਆਪਾਂ ਭਾ ਜੀ ਕਿਸੇ ਦੀ ਗੱਲ ਕਿਉਂ ਅਖਵਾਈਏ ! . ਹੈ ਕਿ ਨਹੀਂ ...?"

ਤੇ ਉਹ ਫਿਕਸਰ ਲੱਗੀ ਦਾੜ੍ਹੀ ਨੂੰ ਹੱਥ ਲਾਉਂਦਾ। ਪਤਾ ਨਹੀਂ ਆਪਣੀ ਨਿੱਕੀ ਨਿੱਕੀ ਦਾੜ੍ਹੀ ਦੇ 'ਏਡੇ ਵੱਡੇ' ਹੋਣ ਦੇ ਮਿਹਣੇ ਦਾ ਅਹਿਸਾਸ ਉਸਨੂੰ ਕਿਹੋ ਜਿਹਾ ਸੀ। ਪਰ ਉਹ ਕਈ ਵਾਰ ਗੱਲ ਨੂੰ ਸਮੇਟਣ ਲਈ ਦਾੜ੍ਹੀ ਦਾ ਆਸਰਾ ਲੈਂਦਾ। ਉਹ ਵੀ ਉਦੋਂ, ਜਦੋਂ ਉਹ ਦੁਚਿੱਤੀ ਜਾਂ ਘਬਰਾਹਟ ਵਿਚ ਹੁੰਦਾ। ਇਹ ਉਹ ਸਮਾਂ ਹੁੰਦਾ, ਜਦੋਂ ਉਹਦੇ ਕੋਲ ਕਹਿਣ ਲਈ ਕੋਈ ਗੱਲ ਨਾਂ ਹੁੰਦੀ, ਪਰ ਉਹ ਫਿਰ ਵੀ ਕਹਿਣਾ ਚਾਹੁੰਦਾ।

ਮੈਂ ਉਸਦੇ 'ਐਡੀ ਐਡੀ ਦਾਹੜੀ' ਵਿਚਲੇ ਮਾਣ ਦੀ ਤਹਿ ਵਿਚ ਜਾਣ ਲਈ ਇਕ ਦਿਨ ਜਾਣ-ਬੁੱਝ ਕੇ ਵੀਹ ਮਿੰਟ ਪਹਿਲਾਂ ਛੁੱਟੀ ਕਰ ਦਿੱਤੀ ਤੇ ਉਸਨੂੰ ਕਿਹਾ ਕਿ ਮੈਂ ਉਹਦੇ ਨਾਲ ਹੀ ਅੱਡੇ ਨੂੰ ਜਾਵਾਂਗਾ ਕਿਉਂਕਿ ਮੈਨੂੰ ਬਲਾਕ ਸਿੱਖਿਆ ਦਫ਼ਤਰ ਵਿਚ ਕੋਈ ਕੰਮ ਹੈ। ਮੇਰੀ ਇੱਛਾ ਸੀ ਤੇ ਉਹ ਵੀ ਤਾੜ ਗਿਆ ਸੀ ਕਿ ਮੈਂ ਉਸਨੂੰ ਸਕੂਲ ਦੀ ਛੁੱਟੀ ਦੇ ਸਮੇਂ ਤੋਂ ਪਹਿਲਾਂ ਦਫ਼ਤਰ ਲੈ ਜਾਣਾ ਚਾਹੁੰਦਾ ਸਾਂ। ਛੁੱਟੀ ਹੁੰਦਿਆਂ ਹੀ ਉਸ ਘੜੀ ਵੇਖੀ। ਫਿਰ ਮੇਰੇ ਵੱਲ ਵੇਖਿਆ, ਪਰ ਬੋਲਿਆ ਕੁਝ ਨਾ।

"ਚੱਲ . ਚੱਲ . ਛੇਤੀ ਕਰ...ਤੂੰ ਟੈਮ ਦਾ ਫਿਕਰ ਨਾ ਕਰ ਮੈਂ ਤੇਰੇ ਨਾਲ ਆਂ...ਸਾਈਕਲ ਫੜ ਤੂੰ।"

"ਨਹੀਂ ਨਹੀਂ......ਚੱਲੋ ਚੱਲੋ..... ਗੱਲ ਈ ਕੋਈ ਨ੍ਹੀਂ" ਉਹ ਖੱਬੀ ਅਰਕ ਨਾਲ ਪਤਲੇ ਲੱਕ ਤੋਂ ਹੇਠਾਂ ਢਿਲਕਦੀ ਪੈਂਟ ਨੂੰ ਉਤਾਂਹ ਕਰਨ ਲੱਗਾ, "ਰੱਖੋ ਉਏ ਮੁੰਡਿਓ ਨਲਕੇ

ਦੀ ਹੱਥੀ ਲਾਹਕੇ ਓਨਾ ਚਿਰ ਅੰਦਰ.. ...ਆਪਾਂ ਭਲਾ ਭਾਅ ਜੀ ਪਸ਼ਾਬ ਨਾ ਕਰ ਆਈਏ ਦੋ ਮਿੰਟ" ਤੇ ਉਹ ਬਾਹਰ ਖੇਤਾਂ ਵੱਲ ਪਿਸ਼ਾਬ ਕਰਨ ਤੁਰ ਪਿਆ। ਪਿਸ਼ਾਬ ਕਰਕੇ ਪੈਂਟ ਦੇ ਬਟਨ ਬੰਦ ਕਰਦਿਆਂ, ਮੈਂ ਵੇਖਿਆ, ਉਹ ਬੜੀ ਚਲਾਕੀ ਨਾਲ ਫੇਰ ਘੜੀ ਵੇਖ ਰਿਹਾ ਸੀ। ਵਾਪਸ ਆਇਆ ਤਾਂ ਨਲਕੇ 'ਤੇ ਹੱਥ ਸਾਫ਼ ਕਰਨ ਚਲਾ ਗਿਆ। ਪਰ ਹੱਥੀ ਤਾਂ ਮੁੰਡਿਆਂ ਉਤਾਰ ਕੇ ਰੱਖ ਲਈ ਸੀ।

"ਉਏ ! ਲਿਆਓ ਉਏ ਮੁੰਡਿਓ ਹੱਥੀ..... ਅੱਗੇ ਦੇਰ ਹੋ ਰਹੀ . ਭਾ ਜੀ ਹੁਰੀਂ ਡੀਕਣ ਡਹੇ ਨੇ .."

ਇਹ ਸਾਰਾ ਕੁਝ ਤਾਂ ਪੰਜਾਂ ਮਿੰਟਾਂ ਵਿਚ ਹੋ ਗਿਆ ਸੀ। ਪੰਜਵੀਂ ਦੇ ਸਕੂਲ ਬੰਦ ਕਰਨ ਲਈ ਠਹਿਰੇ ਬੱਚਿਆਂ ਤੋਂ ਬਿਨਾਂ ਸਾਰੇ ਬੱਚੇ ਜਾ ਚੁੱਕੇ ਸਨ। ਸਾਈਕਲ ਉਤਾਰ ਕੇ ਉਹਨੇ ਫੂਕ ਵੇਖੀ।

"ਭਾ ਜੀ ਫੂਕ ਨਾ ਭਰ ਲੀਏ . ਜੀਤੇ ਕੋਲੋਂ ਪੰਪ ਮੰਗਾ ਕੇ..... ਓ ਜੀਤਿਆ ! ਗੱਲ ਸੁਣ .. ਘੱਟ ਫੂਕ ਹੋਵੇ ਤਾਂ ਟੈਰ ਦਾ ਨਾਸ ਪੁੱਟਿਆ ਜਾਂਦਾ... . ਤੁਸੀਂ ਵੀ ਭਾ ਜੀ ਆਪਣੇ ਸਾਈਕਲ ਦਾ ਧਿਆਨ ਨਹੀਂ ਰੱਖਦੇ..... ਵੇਖੋ ਟੈਰਾਂ ਨੂੰ ਕਿਵੇਂ ਮਿੱਟੀ ਚੰਬੜੀ ਆ... ਤੁਸੀਂ ਸਕੂਟਰ ਲੈਣ ਨੂੰ ਫਿਰਦੇ ਤਾਂ ਜੇ...... ਪਰ ਉਹਦੀ ਸਾਂਭ ਵੀ ਤੁਹਾਥੋਂ ਹੋਣੀ ਨ੍ਹੀਂ..."

ਮੈਂ ਉਹਨੂੰ ਗੱਲਾਂ ਕਰਨ ਤੇ ਫੂਕ ਭਰਨ ਤੋਂ ਵਰਜ ਦਿੱਤਾ, ਉਹਨੂੰ ਇਹ ਵੀ ਕਿਹਾ ਕਿ ਅੱਜ ਅੱਡੇ 'ਤੇ-ਜਿੱਥੇ ਉਹਦਾ ਨਿਵਾਸ ਅਸਥਾਨ ਹੈ-ਜਾਣ ਕਰਕੇ ਕਿਤੇ ਉਹ ਚਾਹ ਪਾਣੀ ਪਿਆਉਣ ਤੋਂ ਤਾਂ ਨਹੀਂ ਡਰਦਾ।

"ਲੌਅ ਭਾ ਜੀ......ਆਹ ਤੇ ਕੋਈ ਗੱਲ ਨਾ ਨਾ ਹੋਈ......ਵਾਧੂ ਚਾਹ ..... ਤੁਹਾਡੇ ਨਾਲੋਂ ਚਾਹ ਚੰਗੀ ਐ......ਲੌ ਪਵੇ ਢੱਠੇ ਖੂਹ 'ਚ ਸੈਕਲ......ਚੱਲੋ......ਤੁਰੋ 'ਤੁਸੀਂ ਅੱਗੇ ਲਾਓ......"

ਉਹ ਮੇਰੇ ਪਿੱਛੇ ਬੜੀ ਹੌਲੀ ਹੌਲੀ ਸਾਈਕਲ ਚਲਾ ਰਿਹਾ ਸੀ। ਮੈਂ ਸਾਰੀ ਗੱਲ ਸਮਝਦਾ ਸਾਂ। ਪੰਜਾਂ ਮਿੰਟਾਂ ਦਾ ਰਾਹ ਉਸ ਦਸਾਂ ਮਿੰਟਾਂ ਵਿਚ ਮੁਕਾਇਆ ਸੀ। ਪੱਕੀ ਸੜਕ ਤੇ ਚੜ੍ਹਦਿਆਂ ਉਹ ਇਕ ਵਾਰ ਫੇਰ ਪਿਸ਼ਾਬ ਕਰਨ ਲਈ ਖੜੋ ਗਿਆ। ਮੈਂ ਵੀ ਸਕੂਲ ਟਾਈਮ ਵਿਚ ਉਹਨੂੰ ਦਫ਼ਤਰ ਲਿਜਾਣ ਤੇ ਤੁੱਲਿਆ ਹੋਇਆ ਸਾਂ।

"ਛੇਤੀ ਕਰ......ਅੱਜ ਬੜਾ ਢਿੱਲਾ ਐਂ......" ਉਹਨੂੰ ਨਾਲ ਮਿਲਾਉਣ ਲਈ ਖੜਾ ਹੋਕੇ ਮੈਂ ਸ਼ਹਿਰ ਨੂੰ ਜਾਣ ਲਈ ਖੜੋਤੀ ਬੱਸ ਦੀਆਂ ਸਵਾਰੀਆਂ ਵੇਖਣ ਲੱਗਾ। ਉਹ ਮਿਲਿਆ ਤਾਂ ਅਸੀਂ ਤੁਰ ਪਏ। ਮੈਂ ਕਾਫ਼ੀ ਅੱਗੇ ਨਿਕਲ ਗਿਆ ਸਾਂ ਜਦੋਂ ਦੂਰ ਪਿੱਛੋਂ ਮਨਜੀਤ ਦੀ ਆਵਾਜ਼ ਸੁਣਾਈ ਦਿੱਤੀ, "ਭਾਅ ਜੀ..... ਤੁਸੀਂ ਦਫ਼ਤਰੋਂ ਓਨਾ ਚਿਰ ਕੰਮ ਕਰ ਲੌ......ਮੈਂ ਤੁਰਿਆ ਆਉਂਦਾਂ . ...ਫਿਰ ਘਰ ਨੂੰ ਚੱਲਾਂਗੇ......ਮੈਨੂੰ ਰਤਾ ਐਂ ਭੁਲੇਖਾ ਜਿਹਾ ਪਿਆ ਸੀ। ਜਿਵੇਂ ਐਂਸ ਬੱਸ ਵਿਚ ਬੀਬੀ ਬੈਠੀ ਹੁੰਦੀ ਆ .....ਮੈਂ ਹੁਣੇ ਪਤਾ ਕਰਕੇ ਆਇਆਂ।" ਤੇ ਉਹ ਬਿਨਾਂ ਮੇਰਾ ਕੋਈ ਉੱਤਰ ਉਡੀਕਿਆਂ ਇਕ-ਦਮ ਸਾਈਕਲ ਵਾਪਸ ਮੋੜ ਬੜੀ ਫੁਰਤੀ ਨਾਲ ਭਜਾ ਕੇ ਲੈ ਗਿਆ।

......ਉਹ ਆਇਆ ਨਹੀਂ ਸੀ ਤੇ ਮੈਂ ਬੈਠਾ ਸੋਚ ਰਿਹਾ ਸਾਂ ਕਿ ਉਹ ਕਿਵੇਂ ਮੇਰੇ

ਹੱਥਾਂ 'ਚੋਂ ਹੀ ਨਹੀਂ ਜਿਸ ਨਾਲ ਵੀ ਗੱਲ ਕਰਦਾ ਉਹਦੇ ਕੋਲੋਂ ਤਿਲਕ ਜਾਣ ਦੇ ਯਤਨ ਵਿਚ ਰਹਿੰਦਾ। ਪਰ ਉਹਦੀ 'ਤਰਲਤਾ' ਸ਼ਾਇਦ ਏਨੀ ਠੋਸ ਸੀ ਕਿ ਉਹ ਸਮਝਦਾ, ਉਹ ਵਾਲ ਵਾਲ ਬਚਕੇ ਨਿਕਲ ਗਿਆ ਹੈ। ਪਰ ਅਗਲਾ ਸਮਝਦਾ ਉਹ ਉਹਦੀ ਮੁੱਠੀ ਵਿਚ ਹੈ। ਕੁਝ ਅਜਿਹੀ ਸ਼ਖ਼ਸੀਅਤ ਸੀ ਉਸਦੀ। ਮੈਨੂੰ ਯਾਦ ਆਇਆ। ਅਧਿਆਪਕਾਂ ਦੀ ਕੋਈ ਹੜਤਾਲ ਹੋ ਰਹੀ ਸੀ। ਬਲਾਕ ਦਾ ਪ੍ਰਧਾਨ ਆਇਆ। ਆਪਣਾ ਲੈਕਚਰ ਝਾੜ ਗਿਆ। ਅਧਿਆਪਕ ਵਰਗ ਦੀਆਂ ਮੰਗਾਂ ਤੇ ਉਹਨਾਂ ਦੀ ਪ੍ਰਾਪਤੀ ਲਈ ਸੰਘਰਸ਼ ਦੀ ਜ਼ਰੂਰੀ ਲੋੜ ਤੇ ਲੰਮਾ ਸਮਾਂ ਬੋਲਦਾ ਰਿਹਾ। ਮੈਂ ਮਨਜੀਤ ਦਾ ਦਿਲ ਟੋਹਣ ਲਈ ਪੁੱਛਿਆ, ' ਕਿਵੇਂ ਫਿਰ ਕਰਨੀ ਐਂ ਹੜਤਾਲ ?"

"ਲੈ ਭਾਅ ਜੀ ਕਰਾਂਗੇ... . ...ਕਰਨੀ ਕਿਉਂ ਨਹੀਂ....... ਭਰਾਵਾਂ ਤੋਂ ਪਿੱਛੇ ਥੋੜ੍ਹਾ ਰਹਿਣਾ .... ਨਾਲੇ ਜਿਵੇਂ ਤੁਸੀਂ ਆਖੋ . ...ਓ ਮਾਸਟਰ ਕੰਸ ਰਾਜ ਕੀ ਆਂਹਦਾ ਹੁੰਦਾ...... ਹਮਾਂ ਯਾਰਾਂ ਦੋਜ਼ਖ਼ . ਹਮਾਂ ਯਾਰਾਂ ਬਹਿਸ਼ਤ .."

ਸਾਰੇ ਅਧਿਆਪਕ ਅਗਲੇ ਦਿਨ ਸੈਂਟਰ ਸਕੂਲ ਵਿਚ ਇਕੱਠੇ ਹੋ ਗਏ। ਰਜਿਸਟਰਾਂ ਤੇ ਕਿਸੇ ਨੇ ਵੀ ਹਾਜ਼ਰੀ ਨਹੀਂ ਸੀ ਲਾਈ। ਨਾ ਹੀ ਹੜਤਾਲ ਭਰੀ ਸੀ। ਸਭ ਇਕ ਦੂਜੇ ਵਧ ਚੜ੍ਹ ਕੇ ਗੱਲਾਂ ਕਰ ਰਹੇ ਸਨ। ਮਨਜੀਤ ਵੀ ਪੂਰੇ ਜੋਸ਼ ਵਿਚ ਸੀ।

"ਓ ਹਾਹੋ ਭਾਅ ਜੀ......ਕਦੀ ਝੰਡੀਆਂ ਘਲਾ ਦੋ..... ਕਦੀ ਟਿਕਟਾਂ ਘਲਾ ਦੋ...... ਕਦੀ ਤਨਖ਼ਾਹ ਕੱਟ ਲੋ..... ਕਦੀ... . ਆਹੋ ਤੇ"

ਏਨੇ ਚਿਰ ਵਿਚ ਬੀ. ਈ. ਓ. ਦਾ ਚਪੜਾਸੀ ਆ ਗਿਆ। ਉਸ ਆਉਂਦਿਆਂ ਕਿਹਾ, "ਬਈ ਜਿੰਨ੍ਹਾਂ ਹੜਤਾਲ ਕੀਤੀ ਹੈ ਉਹ ਆਪਣੇ ਨਾਂ ਲਿਖ ਦਿਉ ਨਾਲ ਸਕੂਲ ਦਾ ਨਾਂ ਵੀ। ਲਿਸਟ ਉਤਾਂਹ ਭੇਜਣੀ ਹੈ। ਮੈਂ ਓਨਾਂ ਚਿਰ ਅਗਲੇ ਸੈਂਟਰ 'ਚੋਂ ਹੋ ਆਵਾਂ।"

ਉਹ ਗਿਆ ਤਾਂ ਮਨਜੀਤ ਨੇ ਮੈਨੂੰ ਇਸ਼ਾਰੇ ਨਾਲ ਪਾਸੇ ਸੱਦਿਆ। ਉਹਦਾ ਚਿਹਰਾ ਜੋ ਘੜੀ ਪਹਿਲਾਂ ਜੋਸ਼ ਵਿਚ ਆ ਰਿਹਾ ਸੀ ਕੁਮਲਾਇਆ ਹੀ ਨਹੀਂ, ਇਕ ਤਰ੍ਹਾਂ ਧੁਆਂਖਿਆ ਪਿਆ ਸੀ। ਮੈਂ ਪੁੱਛਿਆ ਤਾਂ ਕਹਿਣ ਲੱਗਾ, "ਭਾ ਜੀ ... ਮੇਰੇ ਤਾਂ ਢਿੱਡ ਪੀੜ ਜਿਹੀ ਹੋਣ ਲੱਗ ਪਈ......ਕਿਵੇਂ ਕਰਨਾਂ ਫਿਰ ਹੁਣ ?" ਉਹ ਰਾਜ਼ ਦੀ ਗੱਲ ਪੁੱਛ ਰਿਹਾ ਸੀ।

"ਬੱਸ ਹੜਤਾਲੀਆਂ ਦੇ ਨਾਂ ਲਿਖਕੇ ਭੇਜ ਦਿੰਦੇ ਆਂ..... ਹੋਰ ਕੀ ?"

"ਹੱਛਾ !" ਉਹ ਨਿੰਮੋਝੂਣਾ ਜਿਹਾ ਹੋ ਗਿਆ। ਸ਼ਾਇਦ ਉਸਨੂੰ ਨਿਕਲਣ ਲਈ ਕੋਈ ਰਾਹ ਨਹੀਂ ਸੀ ਮਿਲਿਆ। ਮੈਂ ਆਕੇ ਬੈਠ ਗਿਆ ਤਾਂ ਉਹ ਪਰ੍ਹੇ ਕੰਧ ਓਹਲੇ ਪਿਸ਼ਾਬ ਕਰਨ ਤੁਰ ਗਿਆ। ਅੱਧੇ ਘੰਟੇ ਤੱਕ ਜਦੋਂ ਉਹ ਨਾ ਮੁੜਿਆ ਤਾਂ ਮੈਂ ਕਿਹਾ, "ਬਈ ਮਨਜੀਤ ਸਿੰਘ ਕਿੱਥੇ ਐ ?"

ਏਨੇ 'ਚਿਰ ਵਿਚ ਗਿਆਨੀ ਹਰਦੀਪ ਸਿੰਘ ਸੈਂਟਰ ਪ੍ਰਧਾਨ ਅੰਦਰੋਂ ਹੱਥ ਵਿਚ ਰਜਿਸਟਰ ਫੜੀ ਬਾਹਰ ਆਇਆ।

"ਬਈ ਮਨਜੀਤ ਸਿੰਘ ਕਹਿੰਦਾ ਮੈਂ ਹਾਜ਼ਰੀ ਲਾ ਕੇ ਘਰ ਨੂੰ ਜਾਣਾਂ। ਮੈਂ ਬੜਾ ਸਮਝਾਇਆ......ਉਹ ਰੱਟਾ ਪਾਕੇ ਬੈਠੇ" ਉਹਨੇ ਇਕ ਤਰ੍ਹਾਂ ਮੁਕੱਦਮਾ ਪੰਚਾਇਤ ਦੇ ਹਵਾਲੇ ਕਰ ਦਿੱਤਾ ਸੀ। ਏਨੇ ਚਿਰ ਵਿਚ ਮਨਜੀਤ ਵੀ ਦਰਵਾਜ਼ੇ ਓਹਲਿਉਂ ਬਾਹਰ ਨਿਕਲ ਆਇਆ। ਉਹ ਇਕ ਪਲ ਤਾਂ ਸਾਰੇ ਅਧਿਆਪਕਾਂ ਵੱਲ ਵੇਖਕੇ ਝਿਜਕਿਆ। ਪਰ ਦੂਜੇ ਪਲ ਹੀ 'ਕੀ

ਮੇਰੀ ਟੰਗ ਤੋੜ ਦੇਣਗੇ ?' ਸੋਚ ਕੇ ਉਹਦਾ ਕੁਮਲਾਇਆ ਚਿਹਰਾ ਫਿਰ ਜੋਸ਼ ਵਿਚ ਆ ਉਠਿਆ। ਪਰ ਐਤਕੀਂ ਦਾ ਜੋਸ਼ ਪਹਿਲੀ ਕਿਸਮ ਦੇ ਜੋਸ਼ ਨਾਲੋਂ ਵੱਖਰਾ ਸੀ। ਸਾਰੇ ਉਹਨੂੰ ਸਮਝਾਉਣ ਲੱਗੇ ਕਿ ਉਹ ਇਸ ਤਰ੍ਹਾਂ ਨਾ ਕਰੇ। ਸਾਰਿਆਂ ਨਾਲ ਜੋ ਬੀਤੇਗੀ, ਉਹਦੇ ਨਾਲੋਂ ਕੁਝ ਵੱਖਰਾ ਉਸ ਨਾਲ ਨਹੀਂ ਹੁੰਦਾ।

ਪਰ ਉਹ ਬੋਲੀ ਜਾ ਰਿਹਾ ਸੀ, "ਮੈਂ ਢਿੱਡ ਪੀੜ ਨਾਲ ਮਰਨ ਡਿਹਾਂ.. .. ਮੈਂ ਘਰ ਨੂੰ ਜਾਣਾਂ...... ' ਸਾਰਿਆਂ ਨੇ ਉਸਨੂੰ ਘਰ ਜਾਣ ਤੇ ਦਵਾਈ ਖਾਣ ਲਈ ਕਿਹਾ। ਪਰ ਉਹਦੀ ਤਾਂ ਸਮੱਸਿਆ ਹੀ ਹੋਰ ਸੀ, "ਭਾ ਜੀ......ਮੈਂ ਹਾਜ਼ਰੀ ਨਾ ਲਾ ਕੇ ਗਿਆ.... ਤੁਹਾਡਾ ਕੀ ਪਤਾ ਪਿੱਛੋਂ ਸਾਰੇ ਹਾਜ਼ਰੀ ਲਾ ਕੇ ਚਲੇ ਜੋ..... ਤੇ ਮੇਰੀ ਹੜਤਾਲ ਰਹਿ ਜਾਏ..... ਅੱਗੇ ਪਿਛਲੀ ਵਾਰ ਸਾਡੇ ਬਲਾਕ ਦੇ ਲੀਡਰਾਂ ਨੇ ਆਪ ਪਿੱਛੋਂ ਹਾਜ਼ਰੀਆਂ ਲਾ ਲਈਆਂ ਸਨ। ਭਾ ਜੀ......ਆਪਾਂ ਨੂੰ ਨ੍ਹੀਂ ਪਤਾ .....ਆਪਾਂ ਤਾਂ ਹਾਜ਼ਰੀ ਲਾਵਾਂਗੇ......ਆਪਾਂ ਵੇਖੇ ਨੇ ਵੱਡੇ 'ਸੋਧਵਾਦੀ'......ਆਹੋ ਤੇ......ਆਪਾਂ ਤੇ ... ਤੁਹਾਡਾ ਕੀ ਪਤਾ......" ਪਤਾ ਨਹੀਂ 'ਸੋਧਵਾਦੀ' ਸ਼ਬਦ ਉਹ 'ਕ੍ਰਾਂਤੀਕਾਰੀਆਂ' ਦੀ ਥਾਂ ਵਰਤ ਰਿਹਾ ਸੀ ਜਾਂ ਹੋਰ ਕਿਸੇ ਥਾਂ। ਪਰ ਉਹ ਬਦੋਬਦੀ ਹਾਜ਼ਰੀ ਲਾਕੇ ਸਾਈਕਲ ਫੜਕੇ ਤੁਰ ਗਿਆ। ਪਤਾ ਨਹੀਂ ਉਹਦੀ ਢਿੱਡ ਪੀੜ ਹਟ ਗਈ ਸੀ ਜਾਂ ਨਹੀਂ। ਪਰ ਉਹਦੇ ਸਾਈਕਲ ਦੀ ਚਾਲ ਵਿਚ ਰਵਾਨਗੀ ਸੀ।

......ਮੈਂ ਕੁਰਸੀ ਤੇ ਬੈਠਾ ਮਨਜੀਤ ਬਾਰੇ ਸੋਚੀ ਜਾ ਰਿਹਾ ਸਾਂ। ਬੱਚੇ ਜਮਾਤਾਂ ਵਿਚ ਬੈਠੇ ਸਨ ਤੇ ਮਨੀਟਰ ਕੰਮ ਕਰਵਾ ਰਹੇ ਸਨ। ਮੈਂ ਮੁੰਡਿਆਂ ਤੋਂ ਹੀ ਪੁੱਛਿਆ ਕਿਤੇ ਮਨਜੀਤ ਸਿੰਘ ਉਹਨਾਂ ਨੂੰ ਆਪਣੇ ਦੇਰ ਨਾਲ ਆਉਣ ਬਾਰੇ ਜਾਂ ਕੋਈ ਹੋਰ ਗੱਲ ਕਹਿ ਗਿਆ ਹੋਵੇ। ਮੁੰਡਿਆਂ ਨੇ ਇਸ ਸੰਬੰਧੀ ਤਾਂ ਕੁਝ ਨਾਂ ਦੱਸਿਆ, ਪਰ ਇਕ ਹੋਰ ਨਵੀਂ ਦਿਲਚਸਪ ਖ਼ਬਰ ਸੁਣਾਈ। ਉਹ ਇਹ ਸੀ ਕਿ ਕੱਲ੍ਹ ਸਾਡੇ ਜਾਣ ਤੋਂ ਪਿੱਛੋਂ ਮਨਜੀਤ ਸਿੰਘ 'ਕਿਸੇ ਕਾਰਨ' ਖਿੜਿਆ ਹੋਇਆ ਸੀ। ਪੰਜਾਂ ਜਮਾਤਾਂ ਨੂੰ ਇਕੱਲੇ ਕੋਲੋਂ ਸਾਂਭਣਾ ਵੀ ਔਖਾ ਹੋ ਰਿਹਾ ਸੀ। ਮੁੰਡੇ ਰੌਲਾ ਪਾ ਰਹੇ ਸਨ। ਉਹ ਗੁੱਸੇ ਵਿਚ ਉੱਠਿਆ ਤੇ ਜਿਹੜੇ ਗੱਲਾਂ ਕਰਦੇ ਦਿਸੇ, ਉਹਨਾਂ ਦੇ ਦੋ ਦੋ ਖੜਕਾ ਦਿੱਤੀਆਂ। ਠਾਣੇਦਾਰ 'ਵੈਸੇ' ਦੀ ਕੁੜੀ ਗੁੱਡੋ ਨੂੰ ਰਤਾ ਜ਼ੋਰ ਨਾਲ ਵੱਜ ਗਈ। ਉਹ ਰੋਂਦੀ ਰੋਂਦੀ ਮਾਸਟਰ ਨੂੰ ਗਾਲਾਂ ਦੇਣ ਲੱਗ ਪਈ, "ਹੈ... ..ਹਾਏ......ਮਰ ਜੇ .. ...ਮੜ੍ਹੀਆਂ 'ਚ ਪੈਕੇ ਜਾਏ ਸੜ ...ਮੈਂ ਆਪਣੇ ਭਾਪੇ ਨੂੰ ਲਿਆਉਂਦੀ ਆਂ... . ਊਂ......ਊਂ......" ਤੇ ਉਹ ਰੋਂਦੀ ਰੋਂਦੀ ਮਨਜੀਤ ਦੇ ਰੋਕਦਿਆਂ ਰੋਕਦਿਆਂ ਘਰ ਨੂੰ ਦੌੜ ਗਈ। ਮਨਜੀਤ ਦਾ ਹੌਂਸਲਾ ਨਾ ਪਿਆ ਕਿ ਉਹ ਉਹਨੂੰ ਰੋਕ ਕੇ ਦੋ ਚਪੇੜਾਂ ਮਾਰਕੇ ਗਾਲਾਂ ਦੇਣ ਤੋਂ ਰੋਕ ਸਕੇ। ਮੁੰਡੇ ਗੱਲ ਸੁਣਾ ਹੱਸ ਰਹੇ ਸਨ ਤੇ ਮੈਂ ਵੀ ਉਹਨਾਂ ਨਾਲ ਸ਼ਾਮਲ ਸਾਂ ਕਿ ਏਨੇ ਚਿਰ ਵਿਚ ਮਨਜੀਤ ਦੂਰੋਂ ਬੜੀ ਤੇਜ਼ੀ ਨਾਲ 'ਦੂਹੋ ਦੂਹ' ਸਾਈਕਲ ਚਲਾਉਂਦਾ ਆ ਰਿਹਾ ਸੀ। ਸਕੂਲ ਅੰਦਰ ਵੜਦਿਆਂ ਹੀ ਉਹ ਸਾਈਕਲ ਤੋਂ ਉੱਤਰਿਆ। ਮੁੰਡਿਆਂ 'ਸਕੂਲ ਪ੍ਰਨਾਮ' ਕਰਕੇ ਸਾਈਕਲ ਫੜ ਲਿਆ ਤੇ ਉਹ ਮੁੜ੍ਹਕਾ ਪੂੰਝਦਾ; ਦਾੜ੍ਹੀ ਸਵਾਰਦਾ ਮੇਰੇ ਵੱਲ ਵੇਖਕੇ ਮੁਸਕਰਾਉਂਦਾ ਬੋਲਿਆ, "ਅੱਜ ਤੇ ਭਾ ਜੀ ਬੜਾ ਟੌਹਰ ਆ ਤੁਹਾਡਾ..... ਬੜੀ ਵਧੀਆ ਪੱਗ ਬੱਧੀ ਜੇ ਉੱਚੀ ਸਾਰੀ .... ਐਂ ਦੂਰੋਂ ਆਪਣੇ ਬੀ. ਈ. ਓ. ਵਰਗੀ ਲੱਗਦੀ ਸੀ। ਨਾਲੇ ਤੁਸੀਂ ਕਿਹੜੇ ਅਫਸਰਾਂ ਤੋਂ ਘੱਟ ਹੋ......" ਉਹ ਹੱਸਦਾ ਹੱਸਦਾ ਮੇਰੇ ਲਾਗੇ ਕੁਰਸੀ 'ਤੇ ਬੈਠ ਗਿਆ। ਮੈਂ ਲੇਟ ਆਉਣ ਬਾਰੇ ਪੁੱਛਿਆ ਤਾਂ ਉਸ

ਦੱਸਿਆ ਕਿ ਐਵੇਂ ਘਰ ਬੁਢੜੇ ਨਾਲ ਝਗੜ ਪਿਆ ਸੀ। ਉਸਨੂੰ ਇਤਰਾਜ਼ ਸੀ ਕਿ ਉਹਦੇ ਛੋਟੇ ਦੋਵੇਂ ਭਰਾ ਪੈਸੇ ਜੋੜੀ ਜਾਂਦੇ ਸਨ ਤੇ ਘਰ ਭੇਜਦੇ ਨਹੀਂ ਸਨ। ਪਰ ਆਪ ਉਹ ਏਨੇ ਚਿਰ ਤੋਂ ਪੈਸੇ ਕਮਾਕੇ ਸਾਂਝੇ ਘਰ ਵਿਚ ਖ਼ਰਚਦਾ ਆ ਰਿਹਾ ਸੀ। ਉੱਤੋਂ ਬੱਚਿਆਂ ਦੀ ਪੜ੍ਹਾਈ ਦਾ ਖ਼ਰਚਾ ਆ ਪਿਆ ਸੀ। ਉਹ ਕੋਈ ਪੈਸਾ ਜੋੜ ਨਹੀਂ ਸੀ ਸਕਿਆ। ਕੱਲ੍ਹ ਨੂੰ ਧੀ ਦਾ ਵਿਆਹ ਵੀ ਤਾਂ ਕਰਨਾ ਸੀ। ਸਤਵੀਂ ਵਿਚ ਹੋ ਗਈ ਸੀ। ਪਰ ਭਰਾ ਆਪਣਾ ਕੰਮ ਕੱਢ ਕੇ ਪਾਸੇ ਹੋ ਬੈਠੇ ਸਨ। ਮਨਜੀਤ ਨੂੰ ਇਸ ਬਾਰੇ ਸਖ਼ਤ ਇਤਰਾਜ਼ ਸੀ। ਉਸ ਰਾਤੀਂ ਬੁੱਢੇ ਨਾਲ ਇਸ ਗੱਲ ਦਾ ਜ਼ਿਕਰ ਕੀਤਾ ਤੇ ਸਵੇਰੇ ਫੇਰ ਉੱਠਦਿਆਂ ਹੀ ਇਸ ਮਸਲੇ ਨੂੰ ਲੈਕੇ ਗ਼ਰਮਾ ਗ਼ਰਮੀ ਹੋ ਗਈ। ਮਨਜੀਤ ਹਿਰਖਿਆ ਹੋਇਆ ਕਹਿ ਰਿਹਾ ਸੀ, "ਦੱਸੋ ਭਾ ਜੀ ..... ਜਦੋਂ ਜੋੜਨ ਦਾ ਵੇਲਾ ਸੀ... ਉਦੋਂ ਮੈਂ ਇਹਨਾਂ ਨੂੰ ਖੁਆਉਂਦਾ ਰਿਹਾ......ਤੇ ਹੁਣ ਬੁੱਢੇ ਨੂੰ ਕਿਹਾ ਤਾਂ ਉਹ ਆਂਹਦਾ ਤੂੰ ਵੀ ਜੋੜ ਲਾ......ਅਖੇ ਮੈਂ ਕੀ ਕਰਾਂ......ਬੰਦਾ ਪੁੱਛੇ ਤੂੰ ਨਹੀਂ ਤਾਂ ਹੋਰ ਕੀਹਨੇ ਕਰਨਾਂ। ਹੈ ਕਿ ਨ੍ਹੀਂ ਵੱਢ ਦੇਣ ਵਾਲਾ......ਮੇਰੇ ਤਾਂ ਭਾ ਜੀ ਸਿਰ ਪੀੜ ਹੋਣ ਲੱਗ ਪਈ... . ਡਾਕਟਰ ਤੋਂ ਦਵਾਈ ਲੈਂਦਿਆਂ ਦੇਰ ਹੋ ਗੀ"

ਮੈਂ ਵੇਖਿਆ ਉਹਨੇ ਵੀ ਅੱਜ 'ਨਵੀਂ ਪੈਂਟ' ਪਾਈ ਹੋਈ ਸੀ! ਪੈਂਟ ਪੁਰਾਣੀ ਹੀ ਸੀ। ਨਵੀਂ ਤੋਂ ਭਾਵ ਇਹ ਸੀ ਕਿ ਇਹ ਪੈਂਟ ਪਹਿਲਾਂ ਕਦੀ ਪਾਕੇ ਉਹ ਕਦੀ ਸਕੂਲ ਨਹੀਂ ਸੀ ਆਇਆ। ਹੋ ਸਕਦਾ ਸੀ ਭਲਾਈ ਵਿਚ ਕੰਮ ਕਰਦੇ ਉਹਦੇ ਕਿਸੇ ਭਰਾ ਨੇ ਉਸਨੂੰ ਦਿੱਤੀ ਹੋਵੇ। ਅੱਗੇ ਆਪਣੇ ਬੂਟ ਵੀ ਉਹਦਾ ਛੋਟਾ ਭਰਾ ਉਹਨੂੰ ਦੇ ਗਿਆ ਸੀ। ਮੈਂ ਉਹਦਾ ਧਿਆਨ ਪਾਸੇ ਪਾਉਣ ਲਈ ਕਿਹਾ, "ਮਨਜੀਤ ਸਿਆਂ ਪੈਂਟ ਤਾਂ ਤੇਰੀ ਵੀ ਬੜੀ ਵਧੀਆ..... ਪਰ ਭਾ ਕਦੇ ਅੱਗੇ ਪਾਈ ਨ੍ਹੀਂ ਜਦੋਂ ਦਾ ਏਥੇ ਆਇਆਂ"

ਮੈਂ ਸੋਚਦਾ ਸਾਂ ਕਿ ਉਹ ਆਖੇਗਾ ਕਿ ਉਹਦਾ ਪਿਛਲੇ ਦਿਨੀਂ ਆਇਆ ਭਰਾ ਦੇ ਗਿਆ ਸੀ। ਪਰ ਉਹ ਕਹਿਣ ਲੱਗਾ, "ਉਂਜ ਹੀ ਭਾ ਜੀ..... ਐਵੇਂ ਬੜੇ ਚਿਰ ਦੀ ਟਰੰਕ ਵਿਚ ਪਈ ਸੀ ਬਣਾਕੇ ਰੱਖੀ ਹੋਈ। ਮੈਂ 'ਖਿਆ ਚੱਲ ਹੁਣ ਇਸਨੂੰ ਵੀ ਪਾਇਆ ਕਰੀਏ। ਐਵੇਂ ਪਈ ਪਈ ਖ਼ਰਾਬ ਹੋਣ ਡਹੀ ਆ... "

ਮੈਂ ਕੱਲ੍ਹ ਦੀ ਬੂਟਏ ਵਾਲੀ ਗੱਲ ਉਸਨੂੰ ਕਹਿਣ ਲਈ ਮੁਨਾਸਬ ਵਕਤ ਦੀ ਤਾਕ ਵਿਚ ਸਾਂ ਕਿ ਠਾਣੇਦਾਰ 'ਵੈਸੇ' ਆਪਣੀ ਕੁੜੀ ਨੂੰ ਲੈਕੇ ਸਕੂਲ ਆ ਧਮਕਿਆ। ਉਹ ਬੀ. ਐਸ. ਐਫ. ਚੋਂ 'ਡਿਸਮਿਸ' ਕੀਤਾ ਹੋਇਆ ਸੀ। ਹਰ ਗੱਲ ਨਾਲ 'ਵੈਸੇ' ਕਹਿਣ ਦੀ ਆਦਤ ਤੋਂ ਪਿੰਡ ਦੇ ਲੋਕਾਂ ਨੇ ਉਹਦਾ ਨਾਂ ਹੀ ਠਾਣੇਦਾਰ 'ਵੈਸੇ' ਧਰ ਦਿੱਤਾ ਸੀ। ਮੈਂ ਉਸ ਨਾਲ ਕੱਲ੍ਹ ਦੀ ਕੁੜੀ ਦੀ ਵਧੀਕੀ ਬਾਰੇ ਗੱਲ ਕੀਤੀ ਤੇ ਉਸਨੂੰ ਘਰੋਂ ਦਬਕਾ ਕੇ ਰੱਖਣ ਤੇ ਮਾਸਟਰਾਂ ਦੀ ਇੱਜ਼ਤ ਕਰਨ ਲਈ ਕਿਹਾ। ਕੁੜੀ ਨੂੰ ਵੀ ਕੋਲ ਸੱਦਕੇ ਝਿੜਕਿਆ। ਠਾਣੇਦਾਰ ਵੀ ਕੁੜੀ ਕੋਲੋਂ ਮੁਆਫ਼ੀ ਮੰਗਵਾਉਣ ਆਇਆ ਸੀ। ਇਹ ਸਭ ਕੁਝ ਹੋ ਜਾਣ ਪਿੱਛੋਂ ਮਨਜੀਤ ਸਿੰਘ ਦੇ ਸਿਰ ਤੋਂ ਵੀ ਜਿਵੇਂ ਕੋਈ ਭਾਰ ਜਿਹਾ ਲੱਥ ਗਿਆ ਸੀ। 'ਸੁਲ੍ਹਾ-ਸਫਾਈ' ਤੋਂ ਪਿੱਛੋ ਠਾਣੇਦਾਰ ਵੈਸੇ ਮੈਨੂੰ ਅੱਖ ਮਾਰਕੇ ਤੇ ਮਨਜੀਤ ਵੱਲ ਮੂੰਹ ਕਰਕੇ ਕਹਿਣ ਲੱਗਾ, "ਵੇਖ ਲਾ ਮਾਸ਼ਟਰ......ਵੈਸੇ ਸਾਡੀ ਕੁੜੀ ਨੂੰ ਕਰ ਤੂੰ ਚੌਥੀ 'ਚ ਦਿੱਤਾ..... ਤੇ ਐਂਦਾ ਵੈਸੇ ਇਹਨੂੰ ਮਾਦਰ ਚੋਦ ਅਲਫ਼ ਵੀ ਨਹੀਂ... ਤੁਸੀਂ ਵੈਸੇ ਪਾਸ ਤੇ ਮਾਪਿਆਂ ਨੂੰ ਪੁੱਛ ਕੇ ਕਰਿਆ ਕਰੋ......ਵੈਸੇ"

ਅਸੀਂ ਗੱਲਾਂ ਕਰ ਰਹੇ ਸਾਂ ਕਿ ਬੱਚੇ ਲੁਆਇਆ ਹੋਇਆ ਦੁੱਧ ਲੈਕੇ ਆ ਗਏ। ਮਨਜੀਤ ਨੇ ਸਕੂਲ ਦੇ ਕਮਰੇ ਦੇ ਪਿੱਛੇ ਚੁਲ੍ਹਾ ਬਣਵਾਇਆ ਹੋਇਆ ਸੀ ਤੇ ਕੁੜੀਆਂ ਮੁੰਡਿਆਂ ਨੂੰ ਨਾਲ ਲੈਕੇ ਉਹੋ ਹੀ ਦੁੱਧ ਗਰਮ ਕਰਵਾਉਂਦਾ ਹੁੰਦਾ ਸੀ। ਹੁਣ ਵੀ ਉੱਠਕੇ ਉਹ ਦੁੱਧ ਗਰਮ ਕਰਾਉਣ ਤੁਰ ਗਿਆ। ਮੈਂ ਤੇ ਠਾਣੇਦਾਰ ਬੈਠੇ ਗੱਲਾਂ ਮਾਰਦੇ ਰਹੇ। ਬੱਚੇ ਇਕ ਦੂਜੇ ਦੇ ਜੁੰਡੇ ਖੋਹ ਰਹੇ, ਰੌਲਾ ਪਾ ਰਹੇ ਤੇ ਨਾਲ ਨਾਲ ਕੁਝ ਪੜ੍ਹ ਵੀ ਰਹੇ ਸਨ। ਮਨਜੀਤ ਚਾਹ ਦਾ ਬੜਾ ਸ਼ੌਕੀਨ ਸੀ ਪਰ ਮੈਂ ਚਾਹ ਨਹੀਂ ਸਾਂ ਪੀਂਦਾ। ਕਈ ਵਾਰ ਉਹ ਮੇਰੇ ਤੋਂ ਪਹਿਲਾਂ ਸਵੱਖਤੇ ਸਕੂਲ ਆ ਜਾਂਦਾ ਤਾਂ ਮੇਰੇ ਆਉਣ ਤੋਂ ਪਹਿਲਾਂ ਦੁੱਧ ਮੰਗਵਾ ਕੇ ਚਾਹ ਬਣਵਾਕੇ ਪੀ ਲੈਂਦਾ। ਮੈਨੂੰ ਮੁੰਡੇ ਕੁੜੀਆਂ ਰਾਹੀਂ ਪਤਾ ਸੀ ਕਿ ਉਹ ਵਰਤੇ ਦੁੱਧ ਦੀ ਥਾਂ ਪਾਣੀ ਪਾਕੇ ਦੁੱਧ ਪੂਰਾ ਕਰ ਦਿੰਦਾ ਸੀ। ਪਰ ਉਸਨੂੰ ਇਹ ਯਕੀਨ ਸੀ ਕਿ ਮੈਨੂੰ ਪਤਾ ਹੀ ਨਹੀਂ ਕਿ ਉਹ ਮੇਰੇ ਤੋਂ ਚੋਰੀ ਵੀ ਚਾਹ ਪੀ ਦਾ ਹੈ। ਤੇ ਮੁੰਡੇ ਦੱਸਦੇ ਸਨ ਕਿ ਜੇ ਕਦੀ ਚਾਹ ਬਣਦਿਆਂ ਮੈਂ ਦੂਰੋਂ ਆਉਂਦਾ ਦਿਸ ਪਵਾਂ ਤਾਂ ਉਹ ਮੁੰਡਿਆਂ ਨੂੰ ਕਹਿਣ ਲੱਗ ਪੈਂਦਾ, "ਓ ਡੋਲ੍ਹ ਦਿਓ ਪਾਣੀ .... ਕੱਢ ਦਿਓ ਚੁੱਲ੍ਹੇ 'ਚੋਂ ਅੱਗ ...ਅਜੇ ਦਿਲ ਜਿਆ ਨਹੀਂ ਮੰਨਦਾ ....ਛੱਡੋ ਪਰ੍ਹੇ ..."

ਅੱਜ ਜਦੋਂ ਉਹ ਕਮਰੇ ਪਿੱਛੇ ਬੱਚਿਆਂ ਨਾਲ ਦੁੱਧ ਗਰਮ ਕਰਵਾਉਣ ਗਿਆ ਤਾਂ ਮੈਨੂੰ ਪਤਾ ਸੀ, ਉਹ ਚਾਹ ਬਣਾਕੇ ਪੀਏਗਾ। ਕਿਉਂਕਿ ਸਵੇਰ ਦਾ ਸਿਰ ਪੀੜ ਹੋਣ ਦੀ ਗੱਲ ਕਰਕੇ ਉਹ ਇਸ਼ਾਰੇ ਸੁੱਟ ਰਿਹਾ ਸੀ ਕਿ ਮੈਂ ਉਸਨੂੰ ਚਾਹ ਬਣਾਕੇ ਪੀਣ ਲਈ ਆਖ ਦਿਆਂ। ਤੇ ਹੁਣ ਉਸਨੂੰ ਪਤਾ ਸੀ, ਠਾਣੇਦਾਰ ਬੈਠਾ ਸੀ ਤੇ ਉਂਜ ਵੀ ਮੈਂ ਕਿਹੜਾ ਉੱਠਕੇ ਪਿੱਛੇ ਜਾਣਾ ਸੀ। ਠਾਣੇਦਾਰ ਚਲਾ ਗਿਆ ਤਾਂ ਮੈਂ ਉਂਜ ਹੀ ਮੁੰਡੇ ਨੂੰ ਭੇਜਿਆ ਕਿ ਵੇਖ ਕੇ ਆਵੇ ਕਿੰਨ੍ਹੀ ਕੁ ਦੇਰੀ ਹੈ। ਮਨਜੀਤ ਨੇ ਮੁੰਡੇ ਦੇ ਜਾਣ ਤੇ ਉਥੋਂ ਹੀ ਆਵਾਜ਼ ਦਿੱਤੀ, 'ਆ ਗਿਆ ਭਾ ਜੀ......ਬੱਸ ਗੜਵੀ 'ਚ ਪੁਆਉਣ ਡਿਹਾਂ......" ਮੁੰਡੇ ਨੇ ਆਕੇ ਮੈਨੂੰ ਦੱਸ ਦਿੱਤਾ ਕਿ 'ਨਿੱਕੇ ਭਾ ਜੀ' ਚਾਹ ਪੀ ਰਹੇ ਸਨ ਤੇ ਬਾਗੇ ਹੁਰੀਂ ਦੁੱਧ ਗੜਵੀ ਵਿਚ ਪਾ ਰਹੇ ਸਨ। ਦੁੱਧ ਦੀ ਗੜਵੀ, ਕੁਝ ਦੇਰ ਬਾਦ 'ਭਰੀ ਭਰਾਈ' ਮੇਜ਼ ਤੇ ਆ ਗਈ ਸੀ। ਮੈਂ ਜਾਣ ਬੁੱਝਕੇ ਪੁੱਛਿਆ :

"ਮਨਜੀਤ ਸਿਆਂ ਤੇਰੇ ਸਿਰ ਪੀੜ ਜਿਹੀ ਹੁੰਦੀ ਸੀ.... ਤੂੰ ਭੋਰਾ ਚਾਹ ਬਣਵਾ ਕੇ ਪੀ ਲੈਂਦੇ"

ਮਨਜੀਤ ਕੁਝ ਨਾ ਬੋਲਿਆ। ਜਿਵੇਂ ਮੇਰੀ ਗੱਲ ਸੁਣੀ ਹੀ ਨਾ ਹੋਵੇ। ਤੇ ਉਹ ਗਲਾਸੀਆਂ ਵਿਚ ਪਿਆ ਪਾਣੀ ਹੇਠਾਂ ਡੋਲ੍ਹਕੇ ਗਲਾਸੀਆਂ ਨੂੰ ਮੇਜ਼ 'ਤੇ ਟਿਕਾਉਣ ਲੱਗਾ। ਮੈਂ ਫਿਰ ਕਿਹਾ, "ਤੂੰ ਠੀਕ ਨਹੀਂ ਸੈਂ। ਚਾਹ ਬਣਾ ਕੇ ਪੀ ਲੈਣੀ ਸੀ।"

"ਹੂੰਅ.... ਚਾਹ ?... .." ਉਹ ਜਿਵੇਂ ਅੱਭੜਵਾਹੇ ਬੋਲਿਆ। ਪਰ ਫਿਰ ਕੁਝ ਅੱਗੋਂ ਕਹਿਣ ਦੀ ਥਾਂ ਗਲਾਸੀਆਂ ਵਿਚ ਦੁੱਧ ਪਾਉਣ ਲੱਗਾ ਤੇ ਦੁੱਧ ਪਾਕੇ ਨਿੱਕੀਆਂ ਨਿੱਕੀਆਂ ਬਰੀਕ ਮੁੱਛਾਂ ਨੂੰ ਵੱਟ ਦਿੰਦਾ ਐਵੇਂ ਹੀ ਗੁਣਗੁਨਾਉਣ ਲੱਗ ਪਿਆ, "ਊਂ......ਹੂੰਅ ਹਾਅ...ਹੂੰ...ਊਂ...ਹੂੰਅ ਹਾਅ ਹੂੰ......ਊਂ......ਹੂੰਅ...ਹਾਅ...ਹੂੰ..."

"ਯਾਰ ਮਨਜੀਤ ਮੈਂ ਤੈਨੂੰ ਕਿਹਾ ਤੂੰ ਚਾਹ ਬਣਾਕੇ ਪੀ ਲੈਣੀ ਸੀ। ਤੂੰ ਬੋਲਦਾ ਈ ਨਹੀਂ।"

ਪਰ ਉਹ "ਊ...ਹੂੰਅ...ਹਾਅ ਹੂੰ" ਕਰਦਾ ਗਿਆ ਤੇ ਫਿਰ ਵਿਚੋਂ ਹੀ ਕਹਿਣ ਲੱਗਾ,

"ਹੱਛਾ ਚਾਹ......ਹੂੰਅ...ਹੂੰ...ਹਾਅ ਹੂੰ ਉਂ.. ਹੂੰਅ......ਹਾਅ ਹੂੰ..." ਤੇ ਫਿਰ ਉਸਨੇ ਅਚਾਨਕ ਨਲਕੇ ਵੱਲ ਮੂੰਹ ਮੋੜਿਆ, "ਉਏ ਬਾਗਿਆ ! ਟੱਲੀ ਮਾਰੋ ਉਏ ਅੱਧੀ ਛੁੱਟੀ ਦੀ...... ਹੈਥੇ ਓਂ ਈ ਫੱਟੀਆਂ ਪੋਚੀ ਜਾਂਦੇ ਓ... ਊਂਅ.....ਹੂੰਅ......ਹਾਅ ਹੂੰ......ਭਾ ਜੀ ਦੁੱਧ ਠੰਢਾ ਹੋ ਜੂ..... ਪੀਉ।"

ਹਾਰ ਕੇ ਮੈਂ ਹੀ ਚੁੱਪ ਕਰ ਗਿਆ ਸਾਂ। ਉਹ ਜੱਗੋਂ ਵੀ ਸੱਚਾ ਰਹਿ ਗਿਆ ਸੀ ਤੇ ਰੱਬੋਂ ਵੀ। ਮੇਰੀ ਵੀ ਬੁਰੇ ਦੇ ਘਰ ਤੱਕ ਪਹੁੰਚਣ ਦੀ ਆਦਤ ਸੀ। ਇਹ ਨਹੀਂ ਕਿ ਮੇਰੀਆਂ ਸ਼ਰਾਰਤਾਂ ਉਹ ਸਮਝਦਾ ਨਹੀਂ ਸੀ ਜਾਂ ਉਸਨੂੰ ਮੇਰੀ 'ਮੀਨ ਮੇਖ' ਤੇ ਗੁੱਸਾ ਨਹੀਂ ਸੀ ਆਉਂਦਾ। ਪਰ ਉਹ ਇਹ ਗੁੱਸਾ ਕਦੀ ਮੇਰੇ ਸਾਹਮਣੇ ਪ੍ਰਗਟ ਨਾ ਕਰਦਾ। ਉਹਦਾ ਮੇਰੇ 'ਤੇ ਗੁੱਸਾ ਪ੍ਰਗਟ ਕਰਨ ਦੀ ਇਕ ਅਜੀਬ ਘਟਨਾ ਇਹ ਸੀ ਕਿ ਇਕ ਵਾਰੀ ਪਿੰਡ ਦੇ ਸਰਪੰਚ ਦਾ ਮੁੰਡਾ ਤੇ ਉਹਨਾਂ ਦਾ ਮਜ਼ਬ੍ਹੀ ਸ਼ਰਾਬੀ ਹੋਏ ਸਕੂਲ ਆ ਵੜੇ ਤੇ ਮੇਰੀ ਅੱਖ ਦੇ ਇਸ਼ਾਰੇ ਨਾਲ ਮਨਜੀਤ ਨੂੰ ਸ਼ਰਾਬ ਪੀਣ ਲਈ ਮਜਬੂਰ ਕਰਨ ਲੱਗੇ। ਉਹ 'ਉਹਨਾਂ ਦੀ ਆ ਪੁੱਜੀ' ਕਹਿ ਕੇ ਹੱਥ ਜੋੜ ਰਿਹਾ ਸੀ ਤੇ ਉਹ ਜ਼ਰੂਰ ਪਿਆ ਕੇ ਖ਼ੁਸ਼ ਹੋਣ ਦੀ ਰੱਟ ਲਾ ਰਹੇ ਸਨ। ਉਹ ਤਰਲਿਆਂ ਭਰੀਆਂ ਨਜ਼ਰਾਂ ਨਾਲ ਮੇਰੇ ਵੱਲ ਵੇਖ ਰਿਹਾ ਸੀ, ਪਰ ਮੈਂ ਜਾਣ ਬੁੱਝ ਕੇ ਮਸ਼ਟ ਮਾਰੀ ਹੋਈ ਸੀ। ਮੈਂ ਮਨਜੀਤ ਦੀ ਮਦਦ ਕਰਨ ਦੀ ਥਾਂ ਸਗੋਂ ਮੁੰਡੇ ਨੂੰ ਸ਼ਸ਼ਕਾਰਿਆ, "ਵੇਖ ਲੈ ਤੇਰੀ ਪਿਆਰ ਦੀ ਸੁਲ੍ਹਾ ਵੀ ਮਨਜੀਤ ਪ੍ਰਵਾਨ ਨਹੀਂ ਕਰਦਾ......"

ਮਨਜੀਤ ਜਿਵੇਂ ਫੁੱਟ ਪਿਆ, "ਭਾਅ ਜੀ..... ਤੁਹਾਡੇ ਲਈ ਹਾਅ ਗੱਲ ਨ੍ਹੀਂ ਚੰਗੀ...। ..... ਆਹ ਤੇ ...ਤੁਸੀਂ ਹਟਾਉਣ ਦੀ ਥਾਂ ਸਗੋਂ......ਆਹੋ......" ਤੇ ਉਹ ਹੋਰ ਕੁਝ ਕਹਿਣ ਦੀ ਥਾਂ ਭਰਿਆ ਪੀਤਾ ਉੱਠ ਕੇ ਅੰਦਰ ਨੂੰ ਤੁਰ ਗਿਆ।

ਉਹ ਕਿੰਨਾ ਚਿਰ ਅੰਦਰੋਂ ਨਾ ਨਿਕਲਿਆ ਤਾਂ ਮੈਂ ਮੁੰਡੇ ਨੂੰ ਭੇਜਿਆ ਕਿ ਵੇਖਕੇ ਆਵੇ ਕਿ ਮਾਸਟਰ ਜੀ ਅੰਦਰ ਕੀ ਕਰ ਰਹੇ ਸਨ। ਮੁੰਡੇ ਨੇ ਆ ਕੇ ਦੱਸਿਆ "ਭਾ ਜੀ ! ਉਹ ਸ਼ੀਸ਼ੇ ਸਾਹਮਣੇ ਕੱਛਾਂ 'ਚ ਹੱਥ ਦੇ ਕੇ ਇਕੱਲੇ ਖੜੋਤੇ ਨੇ ਤੇ ਤੁਹਾਨੂੰ ਆਖੀ ਜਾਣ ਡਹੇ ਨੇ, "ਉ ਦੋ-ਫਸਲਾ ..... ਦੋ-ਫਸਲਾ .....। ਐਧਰ ਹੋਰ ..... ਓਧਰ ਹੋਰ..... ਦੋ ਫਸਲਾ"

ਇਸ ਤਰ੍ਹਾਂ ਉਹ ਆਪਣਾ ਵਿਰੋਧ 'ਇਕੱਲੇ ਸ਼ੀਸ਼ੇ ਦੇ ਸਾਹਮਣੇ' ਹੀ ਪ੍ਰਗਟ ਕਰਦਾ ਤੇ ਜਾਂ ਅੰਦਰੋ ਅੰਦਰ ਉੱਬਲ ਕੇ ਕੰਢਿਆਂ ਤੋਂ ਬਾਹਰ ਡਿੱਗਣ ਤੋਂ ਪਹਿਲਾਂ ਹੀ 'ਸ਼ਾਂਤ' ਹੋ ਜਾਂਦਾ।

......ਦੁੱਧ ਪੀਕੇ ਜਦੋਂ ਅਸੀਂ ਉੱਠੇ ਤਾਂ ਮੈਂ ਬਿਲਕੁਲ ਭੋਲਾ ਜਿਹਾ ਮੂੰਹ ਬਣਾ ਲਿਆ, "ਓ ਯਾਰ ! ਕੱਲ੍ਹ ਬਲਬੀਰ ਦਾ ਜਿਹੜਾ ਬਟੂਆ ਰਹਿ ਗਿਆ ਸੀ......ਉਹ ਦੇ ਦਵੀਂ ਮੈਨੂੰ ਜਾਣ ਲੱਗਿਆਂ......"

"ਕਿਹੜਾ ਬਟੂਆ ਭਾਅ......ਅ......ਜੀ......" ਮਨਜੀਤ ਦਾ ਉਤਲਾ ਸਾਹ ਉਤਾਂਹ ਤੇ ਹੇਠਲਾ ਹੇਠਾਂ ਹੀ ਰਹਿ ਗਿਆ।

"ਤੈਨੂੰ ਨ੍ਹੀ ਪਤਾ ?... ਕੱਲ੍ਹ ਉਹ ਕਹਿੰਦਾ ਸੀ ਤੇਰੀ ਕੁਰਸੀ ਕੋਲ ਡਿਗ ਪਿਆ ਸੀ। ਤੂੰ ਹੀ ਫੜਿਆ ਹੋਵੇਗਾ। ਮੈਂ ਵੀ ਇਹੋ ਸਮਝਦਾ ਸਾਂ......"

ਮਨਜੀਤ ਦੇ ਚਿਹਰੇ 'ਤੇ ਇਕ ਰੰਗ ਆ ਰਿਹਾ ਸੀ ਤੇ ਇਕ ਰੰਗ ਜਾ ਰਿਹਾ ਸੀ। ਉਹਦੀ ਸਾਹ ਦੀ ਧੜਕਣ ਤੇਜ਼ ਹੋ ਗਈ ਸੀ। ਉਸ ਦੋ ਵਾਰ ਸੁੱਕਦੇ ਜਾਂਦੇ ਬੁੱਲ੍ਹਾਂ 'ਤੇ ਜੀਭ ਫੇਰੀ।

"ਲੈ ਭਾ ਜੀ.....ਭਲਾ ਮੈਂ ਦੱਸਦਾ ਨਾ ਤੁਹਾਨੂੰ ਸਵੇਰ ਦਾ... ..ਮੈਨੂੰ ਤਾਂ ਪਤਾ ਈ ਕੋਈ ਨਹੀਂ.....ਹੈ ਕਿ ਨਾ ਹੱਦ ਹੋ ਗਈ।......"

ਮੈਂ ਵੀ ਮਚਲਾ ਬਣਦਿਆਂ ਕਿਹਾ, "ਹੱਦ ਤਾਂ ਫਿਰ ਹੋ ਈ ਗਈ ਕਿ। ਬਟੂਆ ਪਰ ਗੁੰਮ ਕਿੱਥੇ ਹੋ ਗਿਆ ? ਉਹ ਤਾਂ ਤੇਰੇ 'ਤੇ ਸ਼ੱਕ ਪੱਕਾ ਕੀਤੀ ਬੈਠਾ ਈ। ਜੇ ਹਾਸੇ ਨਾਲ ਰੱਖਿਆ ਈ ਤਾਂ ਦੇ ਦੇਹ..."

"ਹੱਦ ਹੋ ਗਈ ਭਾ ਜੀ......ਤੁਹਾਨੂੰ ਵੀ ਮੇਰੇ 'ਤੇ 'ਤਬਾਰ ਨਹੀਂ। ਐਡੀ ਐਡੀ ਮੇਰੀ ਦਾੜ੍ਹੀ ਹੋ ਗਈ ਆ .....ਤੁਸੀਂ ਆਪ ਦੱਸੋ......ਆਪਾਂ ਨੂੰ ਏਨਾ ਚਿਰ ਕੱਠੇ ਰਹਿੰਦਿਆਂ ਨੂੰ ਹੋ ਗਿਆ ..... ਮੈਂ ਕਦੀ ਧੇਲਾ ਵੀ......ਆਹੋ..... ਤੁਸੀਂ ਆਪ ਈ ਦੱਸੋ......" ਉਹ ਸਾਹੋ ਸਾਹ ਹੋਇਆ ਪਿਆ ਸੀ। ਉਹਦੇ ਮੱਥੇ 'ਤੇ ਪਸੀਨੇ ਦੀਆਂ ਬੂੰਦਾਂ ਉੱਤਰ ਆਈਆਂ ਸਨ। ਗੱਲਾਂ ਕਰਦਿਆਂ ਉਹਦੇ ਬੁੱਲ੍ਹ ਬੜੀ ਬੇਤਰਤੀਬੀ ਵਿਚ ਫ਼ਰਕ ਰਹੇ ਸਨ।

"ਮੈਨੂੰ ਤਾਂ 'ਤਬਾਰ ਆ..... ਪਰ ਉਹਦਾ ਕੀ ਕਰੀਏ ! ਉਹ ਤਾਂ ਉਂਜ ਵੀ ਕੰਜਰ ਗੰਦਾ ਐ.. ...ਅਗਲੇ ਦੇ ਗਲ ਪੈ ਜਾਣ ਵਾਲਾ... ..ਤੈਨੂੰ ਪਤਾ ਈ ਐ... ..ਉਹ ਤਾਂ ਨੌਕਰੀ ਦੀ ਪ੍ਰਵਾਹ ਨਹੀਂ ਕਰਨ ਵਾਲਾ..... ਪਿਛਲੇ ਬੀ. ਈ. ਓ. ਨਾਲ ਝਗੜਦੇ ਜੁੜਿਉ ਜੰਡੀ ਹੋ ਪਿਆ ਸੀ।" ਮੈਂ ਇਕ ਪਲ ਲਈ ਰੁਕਿਆ। ਫਿਰ ਮੈਂ ਝੂਠੀ ਮੂਠੀ ਉਹਦੀ ਧੀਰ ਬੰਨ੍ਹਾਉਣੀ ਚਾਹੀ, "ਚੱਲੋ ਮੈਂ ਉਹਨੂੰ ਆਪਣੀਂ ਵੱਲੋਂ ਯਕੀਨ ਤਾਂ ਦਵਾਉਂ .....ਪਰ ਉਂਜ ਬਟੂਆ ਗੁੰਮਣ ਵਾਲੀ ਗੱਲ ਕਮਾਲ ਹੈ... .."

ਮੈਂ ਸੋਚਿਆ ਕਿਤੇ ਮੇਰਾ ਹਾਸਾ ਨਾ ਨਿਕਲ ਜਾਏ। ਇਸ ਲਈ ਜਾਕੇ ਬੱਚਿਆਂ ਦੀਆਂ ਕਾਪੀਆਂ ਵੇਖਣੀਆਂ ਸ਼ੁਰੂ ਕਰ ਦਿੱਤੀਆਂ। ਮਨਜੀਤ ਕੁਰਸੀ ਵਿਚ ਇਕ ਤਰ੍ਹਾਂ ਡਿਗ ਹੀ ਪਿਆ। ਮੈਂ ਕਾਪੀਆਂ ਵੇਖਕੇ ਹਟਿਆ ਤਾਂ ਕੁਰਸੀ ਵੱਲ ਵੇਖਿਆ ਮਨਜੀਤ ਸਿੰਘ ਉੱਥੇ ਨਹੀਂ ਸੀ। ਮੁੰਡਿਆਂ ਨੂੰ ਪੁੱਛਿਆ ਤਾਂ ਉਹਨਾਂ ਬਾਹਰ ਖੇਤਾਂ ਵੱਲ ਇਸ਼ਾਰਾ ਕੀਤਾ। ਉਹ ਪੈਂਟ ਬੰਨ੍ਹਦਾ ਆ ਰਿਹਾ ਸੀ। ਆਇਆ ਤਾਂ ਮੇਰੇ ਪੁੱਛਣ 'ਤੇ ਕਹਿਣ ਲੱਗਾ, "ਭਾ ਜੀ ! ਤੁਹਾਡੀ ਬਟੂਏ ਵਾਲੀ ਗੱਲ ਸੁਣਦਿਆਂ ਹੀ ਮੇਰੇ ਤਾਂ ਢਿੱਡ ਵਿਚ ਵੱਟ ਜਿਹਾ ਉਠਿਆ।......ਮੈਂ ਆਹਨਾਂ ਕਮਾਲ ਹੋ ਗਈ ਆ..... ਤੁਸੀਂ ਭਾ ਜੀ ਉਹਨੂੰ ਯਕੀਨ ਦਵਾਇਓ ਮੇਰੇ ਵੱਲੋਂ... ਹੈਂਅ......ਇਹ ਤੇ ਗੱਲ ਉਂਜ ਈ ਬੜੀ ਮਾੜੀ ਆ......ਕਦੀ ਅੱਜ ਤੱਕ .....ਵੇਖੋ ਉਏ ਯਾਰੋ.....ਵਾਹ......" ਤੇ ਫਿਰ ਉਹ ਸਾਰੀ ਛੁੱਟੀ ਤੱਕ ਇਸ ਤਰ੍ਹਾਂ ਹੀ ਕਰਦਾ ਰਿਹਾ।

......ਅਗਲੇ ਦੋ ਦਿਨ ਮੈਂ ਸਕੂਲ ਨਹੀਂ ਸਾਂ ਗਿਆ। ਹੁਣ ਪਤਾ ਲੱਗਾ ਕਿ ਉਹ ਦੋ ਦਿਨ ਘਰ ਆਉਂਦਾ ਰਿਹਾ ਸੀ ਤੇ ਅੱਜ ਫੇਰ ਘਰ ਆਇਆ ਬੈਠਾ ਸੀ। ਮੈਂ ਘਰ ਕੋਲ ਪਹੁੰਚਿਆ ਤਾਂ ਉਹ ਸਾਈਕਲ ਫੜੀ ਦਰਵਾਜ਼ੇ 'ਚੋਂ ਬਾਹਰ ਨਿਕਲ ਰਿਹਾ ਸੀ। ਮੈਂ ਵੇਖਿਆ ਉਹਦਾ ਮੂੰਹ ਪੀਲਾ ਪਿਆ ਹੋਇਆ ਸੀ। ਪਿਛਲੇ ਦੋ ਦਿਨਾਂ ਵਿਚ ਹੀ ਉਹਦੀਆਂ ਪਹਿਲਾਂ ਹੀ ਅੰਦਰ ਵੜੀਆਂ ਗੱਲ੍ਹਾਂ ਹੋਰ ਅੰਦਰ ਵੜ ਗਈਆਂ ਸਨ। ਮੂੰਹ ਲਿੱਸਾ ਲਿੱਸਾ ਤੇ ਬੁੱਲ੍ਹ ਸੁੱਕੇ ਸੁੱਕੇ ਲੱਗਦੇ ਸਨ। ਡੌਰ ਭੌਰ ਜਿਹਾ ਮਨਜੀਤ ਮੈਨੂੰ ਵੇਖਕੇ ਉੱਥੇ ਹੀ ਖੜੋ ਗਿਆ। ਪਤਲੇ ਕਮਜ਼ੋਰ ਲੱਕ ਤੋਂ ਹੇਠਾਂ ਢਿਲਕਦੀ ਜਾਂਦੀ ਪੈਂਟ ਨੂੰ ਖੱਬੀ ਅਰਕ ਨਾਲ ਨਿਉਂ ਕੇ ਥੋੜ੍ਹਾ ਜਿਹਾ ਉਤਾਂਹ ਕਰਦਿਆਂ ਕਹਿਣ ਲੱਗਾ, "ਚੰਗਾ ਹੋਇਆ ਭਾ ਜੀ ਤੁਸੀਂ ਆ 'ਗੇ। ਮੈਂ ਨਿਰਾਸ ਹੋ ਕੇ ਮੁੜ ਚੱਲਿਆ ਸਾਂ। ਕੱਲ੍ਹ

ਪਰਸੋਂ ਵੀ ਮੈਂ ਤਾਂ ਆਇਆ। ਪਰ ਤੁਸੀਂ ਮਿਲੇ ਨਹੀਂ"

ਮੈਂ ਸਾਈਕਲ ਸਮੇਤ ਉਹਨੂੰ ਵਾਪਸ ਮੋੜ ਲਿਆ। 'ਜੀ ਆਇਆਂ ਨੂੰ' ਕਹਿਕੇ ਸਾਰੀ ਗੱਲ ਜਾਣਦਿਆਂ ਹੋਇਆਂ ਵੀ ਮੈਂ ਉਸਨੂੰ ਉਸਦੇ ਆਉਣ ਦਾ ਮਕਸਦ ਪੁੱਛਿਆ।

"ਉਹੋ ਭਾ ਜੀ ਬਟੂਏ ਵਾਲੀ ਗੱਲ .... ਹੋਰ ਕਿਹੜੀ.....ਮੈਂ ਆਖਿਆ ਤੁਹਾਨੂੰ ਨਾਲ ਖੜਕੇ ਬਲਬੀਰ ਨੂੰ ਮਿਲੀਏ।..... ਮੈਨੂੰ ਤੇ ਭਾ ਜੀ ਨੀਂਦ ਨਹੀਂ ਆਈ ਤਿੰਨ ਦਿਨ..... ਤੁਸੀਂ ਆਪ ਹੀ ਦੱਸੋ......ਭਲਾ ਮੈਂ ਬਟੂਆ ਚੁੱਕ ਸਕਦਾਂ..... ਬੀਬੀ ਵੀ ਆਂਹਦੀ ਸੀ......ਤੂੰ ਗੁਰਨਾਮ ਸੁੰਹ ਨੂੰ ਨਾਲ ਲੈਕੇ ਤ੍ਰੇਹਨੂੰ ਮਿਲ......ਬੰਸੋ ਵੀ ਆਂਹਦੀ ਸੀ।"

ਆਪਣੇ ਨਾਲ ਆਪਣੀ ਪਤਨੀ ਅਤੇ ਮਾਂ ਦੀਆਂ ਗੁਆਹੀਆਂ ਪੁਆ ਕੇ ਉਹ ਮੈਨੂੰ ਆਪਣੇ ਹੱਕ ਵਿਚ ਭੁਗਤਾਉਣਾ ਚਾਹੁੰਦਾ ਸੀ। ਉਹਦੇ ਉਡੇ ਉਡੇ ਮੂੰਹ ਵੱਲ ਵੇਖਕੇ ਲੱਗਦਾ ਸੀ ਜਿਵੇਂ ਬਲਬੀਰ ਦੇ ਬਟੂਏ ਦੀ ਥਾਂ ਉਹਦਾ ਕੁਝ ਗੁਆਚ ਗਿਆ ਹੋਵੇ। ਮੈਂ ਉਹਨੂੰ ਹੌਂਸਲਾ ਕਰਨ ਲਈ ਕਿਹਾ ਤੇ ਗੱਲ ਨਿਬੇੜਨ ਲਈ ਉਹਦੀ ਮਦਦ ਕਰਨ ਦਾ ਵਿਸ਼ਵਾਸ ਦਿਵਾਇਆ। ਪਰ ਉਹ ਬੈਠਾ ਬੈਠਾ ਉੱਸਲਵੱਟੇ ਲਈ ਜਾ ਰਿਹਾ ਸੀ। ਕਦੀ ਉਂਗਲਾਂ ਦੇ ਕੜਾਕੇ ਕੱਢਣ ਲੱਗ ਪੈਂਦਾ ਤੇ ਕਦੀ ਨਿੱਕੀਆਂ ਨਿੱਕੀਆਂ ਬਰੀਕ ਮੁੱਛਾਂ ਨੂੰ ਭੋਰਨ ਲੱਗ ਪੈਂਦਾ। ਮੈਂ ਅਜੀਬ ਦੋ-ਚਿੱਤੀ ਵਿਚ ਫਸ ਗਿਆ ਸਾਂ ਤੇ ਕੋਈ ਗੱਲ ਨਹੀਂ ਸੀ ਸੁਝ ਰਹੀ ਜਿਸ ਨਾਲ ਮਨਜੀਤ ਨੂੰ ਸ਼ਾਂਤ ਕੀਤਾ ਜਾ ਸਕੇ। ਉਹ ਹੁਣੇ ਬਲਬੀਰ ਦੇ ਘਰ ਜਾਕੇ ਉਹਨੂੰ ਵਿਸ਼ਵਾਸ ਦਿਵਾਉਣ 'ਤੇ ਜ਼ੋਰ ਦੇ ਰਿਹਾ ਸੀ। ਨਹੀਂ ਤਾਂ ਕੀ ਪਤਾ ਬਲਬੀਰ ਉਹਦੇ ਨਾਲ ਕੀ ਵਿਹਾਰ ਕਰੇ। ਇਸੇ ਕਰਕੇ ਉਹ ਇਕੱਲਾ ਬਲਬੀਰ ਨੂੰ ਮਿਲਿਆ ਨਹੀਂ ਸੀ।

ਮੈਂ ਬਲਬੀਰ ਦੇ ਘਰ ਸੁਨੇਹਾ ਭੇਜਿਆ ਕਿ ਉਹ ਸਕੂਲੋਂ ਆ ਗਿਆ ਹੋਵੇ ਤਾਂ ਸਾਡੇ ਘਰ ਆਵੇ।

"ਤੁਸੀਂ ਆਪ ਦੱਸੋ ਭਾ ਜੀ......ਜੇ ਭਲਾ......ਕਿਤੇ ਕਿਸੇ ਨੂੰ ਪਤਾ ਲੱਗ ਜੇ ...ਮੈਂ ਕਿਤੇ ਕੀ ਮੂੰਹ ਦਿਆਂ?......ਅਗਲਿਆਂ ਤਾਂ ਇਹੋ ਆਖਣਾ .... ਮਨਜੀਤ ਸਿਆਂ ਐਡੀ ਐਡੀ ਤੇਰੀ ਦਾੜ੍ਹੀ......ਤੂੰ ਇਹ ਕੀ ਕੰਮ ਕੀਤਾ......" ਤੇ ਉਹ ਬੜੀ ਮਸੂਮੀਅਤ ਨਾਲ ਅੱਜ ਉੱਘੜ ਦੁੱਘੜ ਖਿਲਰੀ ਹੋਈ ਆਪਣੀ ਦਾੜ੍ਹੀ ਨੂੰ ਹੱਥ ਲਾ ਰਿਹਾ ਸੀ। ਅੱਜ ਦਾੜ੍ਹੀ ਨੂੰ ਫਿਕਸਰ ਲਾ ਕੇ ਨਹੀਂ ਸੀ ਬੱਧਾ ਜਾਪਦਾ।

"ਕੋਈ ਗੱਲ ਨ੍ਹੀਂ......ਤੂੰ ਫਿਕਰ ਨਾ ਕਰ......"

"ਫਿਕਰ ਭਾ ਜੀ...... ਮੇਰੀ ਤਾਂ ਟੱਟੀਆਂ ਨੇ ਸੱਤਿਆ ਖਿੱਚ ਲੀ"

ਏਨੇ ਚਿਰ ਵਿਚ ਮੇਰੀ ਪਤਨੀ ਵੀ ਆ ਗਈ। ਉਸ ਵੀ ਕਿਹਾ ਕਿ ਭਾ ਜੀ ਹੁਰੀਂ ਭਲੇਮਾਣਸ ਆਦਮੀ ਖ਼ਰਾਬ ਹੋ ਰਹੇ ਹਨ। ਉਹਨਾਂ ਦਾ ਕੋਈ ਕਸੂਰ ਨਹੀਂ। ਇਸ ਲਈ ਬਲਬੀਰ ਨੂੰ ਕਹਿਕੇ ਉਹਨਾਂ ਦਾ ਛੁਟਕਾਰਾ ਕਰਾਇਆ ਜਾਵੇ। ਉਸਨੇ ਮਨਜੀਤ ਤੋਂ ਅੱਖ ਬਚਾਕੇ ਮੇਰੀ 'ਕਰਤੂਤ' ਲਈ ਮੈਨੂੰ ਮੁਸਕਰਾਉਂਦੀ ਘੂਰੀ ਵੱਟੀ।

ਉਹਦੀ ਸਿਫਾਰਸ਼ ਤੇ ਮਨਜੀਤ ਨੂੰ ਜਿਵੇਂ ਹੋਰ ਹੌਂਸਲਾ ਹੋ ਗਿਆ।

"ਭਾ ਜੀ! ਮੈਂ ਨਰਕ ਦੀ ਪਰ੍ਹੇ ਚੜ੍ਹਾਂ......ਜੇ ਇਹੋ ਜਿਹੇ ਕਮੀਨੇ ਕੰਮ ਕਰਦਾ ਹੋਵਾਂ"

ਥੋੜ੍ਹੇ ਚਿਰ ਪਿਛੋਂ ਬਲਬੀਰ ਵੀ ਆ ਗਿਆ ਤੇ ਸਾਡੇ ਨਾਲ ਹੱਥ ਮਿਲਾ ਕੇ ਬੈਠ ਗਿਆ।

ਹੱਥ ਮਿਲਾਉਂਦਿਆਂ ਮੈਂ ਅੱਖ ਦੇ ਇਸ਼ਾਰੇ ਨਾਲ ਉਸਨੂੰ ਗੱਲ ਸਮਝਾ ਦਿੱਤੀ। ਗੱਲ ਸ਼ੁਰੂ ਕਰਨ ਤੇ ਉਹ ਕਹਿਣ ਲੱਗਾ, "ਵੇਖੋ ਜੀ......ਸਰਦਾਰ ਜੀਅ......ਆਪਾਂ ਤੇ ਗੱਲ ਕਰਦੇ ਆਂ ਸੋਲਾਂ ਆਨੇ ਖਰੀ।......ਐਵੇਂ ਨਹੀਂ ਪਈ ਪਿੱਠ ਪਿੱਛੇ ਆਖੋ......ਆਪਾਂ ਤੇ ਗੱਜ ਵੱਜ ਕੇ ਕਹਿੰਦੇ ਆਂ ਕਿ ਬਟੂਆ ਆਪਣਾ ਡਿੱਗਾ ਉੱਥੇ ਇਹਦੀ ਕੁਰਸੀ ਕੋਲ .....ਹੁਣ ਇਹ ਦਵੇ ਜਾਂ ਨਾ......ਪਰ ਆਪਣਾ ਵੀ ਤੈਨੂੰ ਪਤਾ ਲਏ ਬਿਨਾਂ ਹਟਣਾਂ ਨਹੀਂ..... ਰੁਪਈਏ ਭਾਵੇਂ ਵਿਚ ਦੋ ਹੋਣ ਭਾਵੇਂ ਦੋ ਸੌ.....ਗੱਲ ਰੁਪਈਆਂ ਦੀ ਨਹੀਂ......ਗੱਲ ਤਾਂ ਇਹ ਹੈ ਕਿ ਚੁੱਕ ਕੇ ਮੁੱਕਰੇ ਕਿਉਂ ?"

ਮਨਜੀਤ ਦਾ ਚਿਹਰਾ ਹੋਰ ਵੀ ਧੁਆਂਖਿਆ ਗਿਆ। ਉਹ ਬੁੱਲ੍ਹਾਂ ਨੂੰ ਦੰਦਾਂ ਨਾਲ ਚਿੱਥਣ ਲੱਗਾ। ਕਦੀ ਤਰਲੇ ਭਰੀਆਂ ਅੱਖਾਂ ਨਾਲ ਮੇਰੇ ਵੱਲ ਵੇਖੇ ਤੇ ਕਦੀ ਬਲਬੀਰ ਵੱਲ।

"ਭਾ ਜੀ..... ਧਰਮ ਨਾਲ ਸਹੁੰ ਗੁਰੂ ਦੀ ..." ਉਹਨੇ ਮਸਾਂ ਹੀ ਸੰਘ ਹੇਠਾਂ ਥੁੱਕ ਲੰਘਾਇਆ, "ਮੈਂ ਕਦੀ ਜ਼ਿੰਦਗੀ ਭਰ ਨਹੀਂ ਇਹੋ ਜਿਹਾ ਕੰਮ ਕੀਤਾ ..... ਇਕ ਵਾਰੀ ਮੈਂ ਅਟਾਰੀਉਂ ਆਵਾਂ ਤੁਰਿਆ ਸੈਕਲ 'ਤੇ.....ਅੱਗੇ ਰੋਹੀ ਦੇ ਪੁਲ ਤੇ ਕਿਸੇ ਦਾ ਦਸਾਂ ਦਾ ਨੋਟ ਡਿਗਿਆ ਪਿਆ! ਪਹਿਲਾਂ ਮੈਂ ਚੁੱਕਣ ਲੱਗਾ..... ਲਾਗੇ ਕੋਈ ਨਹੀਂ ਸੀ......ਫਿਰ ਮੈਂ ਸੋਚਿਆ...... ਮਨਜੀਤ ਸਿਆਂ ਖੌਰੇ ਕਿੱਡੇ ਕੁ ਲੋੜਵੰਦ ਦਾ ਡਿੱਗਾ ਐ ...ਤੂੰ ਚੁੱਕ ਲਿਆ ਤਾਂ ਔਥੇ ਜਾਕੇ ਕੀ ਪਤਾ ਤੇਰੇ ਢਿੱਡ 'ਚ ਪੀੜ ਹੋਣੀ ਈ ਸ਼ੁਰੂ ਹੋ ਜੇ......ਮੈਂ ਭਾ ਜੀ ਦਸਾਂ ਦਾ ਨੋਟ ਉੱਥੇ ਦਾ ਉੱਥੇ ਪਿਆ ਰਹਿਣ ਦਿੱਤਾ ..... ਤੁਸੀਂ ਸਾਡੇ ਪਿੰਡ ਜਾ ਕੇ ਪੁੱਛ ਲੋ ..... ਚੱਲੋ ਪਿੰਡੋਂ ਭਾਵੇਂ ਅਸੀਂ ਅੱਡੇ ਤੇ ਈ ਆ ਗਏ ਆਂ......ਪਰ ਫਿਰ ਵੀ ਤੁਸੀਂ ਪੁੱਛ ਈ ਲੋ ਕਿਸੇ ਨੂੰ ਵੀ ਮੇਰੇ ਬਾਰੇ ਕਿ ਤਾਰਾ ਸੁੰਹ ਮਿਸਤਰੀ ਦੇ ਮੁੰਡੇ ਨੇ ਅੱਜ ਤੱਕ ਕਦੀ ਕਿਸੇ ਦਾ ਬਟੂਆ ਚੁੱਕਿਆ ......" ਉਹ ਬਾਹਵਾਂ ਹਿਲਾਉਂਦਾ ਸਾਹੋ ਸਾਹ ਹੋਇਆ ਬੋਲੀ ਜਾ ਰਿਹਾ ਸੀ।

ਮੈਂ ਗੱਲ ਨਿਬੇੜਨ ਦੀ ਨੀਅਤ ਨਾਲ ਕਿਹਾ, "ਬਲਬੀਰ ਛੱਡ ਪਰ੍ਹੇ... ਇਹਦੇ ਕੋਲ ਹੈ ਨ੍ਹੀਂ ਵਿਚਾਰੇ ਕੋਲ......"

"ਉਂਅ......ਹੰ......" ਬਲਬੀਰ ਨੇ 'ਧੜੀ' ਦਾ ਸਿਰ ਹਿਲਾਇਆ, "ਆਪਾਂ ਨੂੰ ਤਾਂ ਬਟੂਆ ਚਾਹੀਦਾ" ਮਨਜੀਤ ਦਾ ਰੰਗ ਹੋਰ ਫੱਕ ਹੋ ਗਿਆ, "ਜਾਂ ਤੂੰ ਸਹੁੰ ਦੇ ਦੇਹ ਇਹਦੀ ਥਾਂ ਤੇ ਪਈ ਇਹਨੇ ਬਟੂਆ ਨਹੀਂ ਚੁੱਕਿਆ......ਕਿਉਂ ਤਿਆਰ ਏਂ ?"

ਮੈਂ ਅਣਮੰਨੇ ਜਿਹੇ ਰੌਂਅ ਵਿਚ ਚੁੱਪ ਕਰ ਗਿਆ। ਮਨਜੀਤ ਮੇਰੇ ਵੱਲ ਇਸ ਤਰ੍ਹਾਂ ਵੇਖਣ ਲੱਗਾ ਕਿ ਜਿਵੇਂ ਮੈਂ ਕੋਈ ਦੇਵਤਾ ਹੋਵਾਂ, ਜਿਹੜਾ ਚਾਹਵਾਂ ਤਾਂ ਉਹਦਾ ਮੌਤ ਦੇ ਮੂੰਹ ਵਿਚੋਂ ਛੁਟਕਾਰਾ ਕਰਾ ਸਕਦਾ ਸਾਂ। ਜਾਂ ਜਿਵੇਂ ਉਹਦੀ ਜਾਨ ਤੇ ਇੱਜ਼ਤ ਮੇਰੇ ਹੱਥਾਂ ਵਿਚ ਹੋਵੇ। ਉਹਦੀਆਂ ਨਜ਼ਰਾਂ ਵਿਚ ਤਰਲਾ ਸੀ। ਮੈਂ ਉਹਨੂੰ ਉਠਾ ਕੇ ਪਾਸੇ ਲੈ ਗਿਆ।

"ਕਿਉਂ ਬਈ! ਵੇਖ ਲੈ......ਹੁਣ ਉਹ ਮੈਨੂੰ ਸਹੁੰ ਖਾਣ ਲਈ ਕਹਿੰਦਾ......ਜੇ ਤੂੰ ਕਹੇਂ ਤਾਂ ਮੈਂ ਸਹੁੰ ਖਾਣ ਨੂੰ ਤਿਆਰ ਹਾਂ......ਪਰ ਵੇਖ ਲੈ......ਸਹੁੰ ਭਾਵੇਂ ਸੱਚੀ ਹੋਵੇ ਤੇ ਭਾਵੇਂ ਝੂਠੀ......ਸਿਆਣੇ ਆਂਹਦੇ ਆ ਮਾੜੀ ਹੀ ਹੁੰਦੀ ਹੈ......ਪਰ ਜੇ ਝੂਠੀ ਸਹੁੰ ਚੁੱਕੀ ਜਾਵੇ ......ਵੇਖ ਲਾ ਕਿਤੇ ਉਹ ਨਾ ਹੋਵੇ"

ਮੇਰੀਆਂ ਗੱਲਾਂ ਸੁਣਕੇ ਉਹਦੇ ਚਿਹਰੇ ਦਾ ਤਣਾਉ ਕੁਝ ਢਿੱਲਾ ਹੋਇਆ। ਉਹਦਾ ਚਿਹਰਾ

ਪਿਘਲਿਆ ਪਿਆ ਸੀ । ਬੋਲਣ ਲੱਗਾ ਤਾਂ ਉਹਦੇ ਬੁੱਲ੍ਹ ਫਰਕ ਰਹੇ ਸਨ ।

"ਭਾ ਜੀ……ਤੁਸੀਂ ਭਾ ਜੀ……ਵੇਖ ਲੋ……ਮੈਂ ਭਲਾ……ਤੁਸੀਂ……ਹਾਇ ਰੱਬਾ !" ਤੇ ਉਹ ਦੰਦਾਂ ਨਾਲ ਬੁੱਲ੍ਹ ਚਿੱਥਦਾ ਅੱਖਾਂ 'ਤੇ ਹੱਥ ਧਰ ਕੇ ਰੋਣ ਲੱਗ ਪਿਆ । ਮੋਟੇ ਮੋਟੇ ਅੱਥਰੂ ਉਹਦੀਆਂ ਗੱਲ੍ਹਾਂ 'ਤੇ ਕਿਰਕੇ ਦਾੜ੍ਹੀ ਵਿਚ ਛੁਪਣ ਲੱਗੇ ।

□

[ਪਿੰਡ ਤੇ ਡਾਕਘਰ ਸੁਰ ਸਿੰਘ, ਜ਼ਿਲਾ ਅੰਮ੍ਰਿਤਸਰ]

ਰਾਜਿੰਦਰ ਸੋਢੀ

## ਝੰਡਿਆਂ ਵਾਲਾ ਸ਼ਹਿਰ

ਹੁਣ ਤੁਸੀਂ ਜਦੋਂ ਸਾਡੇ ਸ਼ਹਿਰ ਆਵੋਂਗੇ
ਗੋਲ-ਚੌਂਕ ਨੂੰ ਰੁੱਖ-ਵਿਹੂਣਾ ਵੇਖ ਮਾਯੂਸ ਤਾਂ ਹੋਵੋਂਗੇ!
ਪਰ ਕੀ ਕਰੀਏ —
ਸ਼ਹਿਰ ਦੀ ਖ਼ੂਬਸੂਰਤੀ 'ਚ ਹੋਰ ਵਾਧਾ ਕਰਨ ਲਈ
ਗੋਲ-ਚੌਂਕ 'ਚ ਲੱਗੇ ਰੁੱਖ ਕਟਵਾ ਦਿਤੇ ਗਏ ਨੇ,
ਜਿਨ੍ਹਾਂ ਰੁੱਖਾਂ ਹੇਠਾਂ ਗਰਮੀਆਂ ਦੀ ਰੁੱਤੇ
ਤਪਦੀ ਦੁਪਹਿਰ ਨੂੰ ਸੜਕਾਂ ਤੇ ਲੁਕ ਪਾਉਂਦੇ ਮਜ਼ਦੂਰ
ਸਸਤਾ ਲਿਆ ਕਰਦੇ ਸਨ,
ਤੇ ਰਾਹਤ ਮਹਿਸੂਸ ਕਰਦੇ ਸੀ
ਪਰ ਸਵਾਲ ਤਾਂ ਸ਼ਹਿਰ ਦੀ ਖ਼ੂਬਸੂਰਤੀ ਦਾ ਸੀ ?
ਹੁਣ ਜਦੋਂ ਤੁਸੀਂ ਸਾਡੇ ਸ਼ਹਿਰ ਆਵੋਂਗੇ
ਇਨ੍ਹਾਂ ਰੁੱਖਾਂ ਦੀ ਥਾਂ ਤੁਹਾਨੂੰ
ਰੰਗ-ਬਰੰਗੇ ਝੰਡੇ ਲਹਿਰਾਉਂਦੇ ਵਿਖਾਈ ਦੇਣਗੇ
ਤੇ ਇਸ ਤਰ੍ਹਾਂ ਸ਼ਹਿਰ ਦਿਨੋ-ਦਿਨ
ਹੋਰ ਵੀ ਖ਼ੂਬਸੂਰਤ ਬਣਦਾ ਜਾ ਰਿਹਾ ਹੈ,
ਤੁਸੀਂ ਸਾਡੇ ਸ਼ਹਿਰ ਜ਼ਰੂਰ ਆਉਣਾ !
ਤੁਸੀਂ ਸਾਡੇ ਸ਼ਹਿਰ ਜ਼ਰੂਰ ਆਉਣਾ !!

□

[ਐਨ. ਟੀ. ਸੀ. ਗੌਰਮਿੰਟ ਹਾਇਰ ਸੈਕੰਡਰੀ ਸਕੂਲ, ਰਾਜਪੁਰਾ]

ਜੋਗਿੰਦਰ ਸਿੰਘ ਨਿਰਾਲਾ

## ਦੂਸਰੀ ਤੋਂ ਪਹਿਲੀ ਕਹਾਣੀ

ਕਹਾਣੀ ਦੀ ਨਾਇਕਾ ਦੇ ਮੱਥੇ ਵਿਚ ਇਕ ਹੋਰ ਕਿੱਲ ਗੱਡ ਦਿੱਤਾ ਗਇਆ ਹੈ ਅਤੇ ਅਖਬਾਰ ਵਿਚ ਖਬਰ ਦੇ ਦਿੱਤੀ ਗਈ ਹੈ ਕਿ ਨਾਇਕਾ ਗਰਭਵਤੀ ਹੈ ਅਤੇ ਛੇਤੀ ਹੀ ਇਕ ਚੰਨ ਜਿਹੇ ਬੱਚੇ ਨੂੰ ਜਨਮ ਦੇਣ ਵਾਲੀ ਹੈ।

ਸੂਰਜ ਆਪਣੇ ਨਿਸ਼ਚਿਤ ਸਮੇਂ ਤੋਂ ਪਹਿਲਾਂ ਹੀ ਅਸਤ ਹੋ ਚੁਕਿਆ ਸੀ ਅਤੇ ਜਾਂਦਾ ਹੋਇਆ ਅਸਮਾਨ ਦੇ ਕੰਨ ਵਿਚ 'ਕੁਝ' ਕਹਿ ਗਿਆ ਸੀ। ਕੋਲ ਖੜੇ ਇਕ ਚੁਗਲਖੋਰ ਦਾ ਅੰਦਾਜ਼ਾ ਹੈ ਕਿ ਸੂਰਜ ਕੱਲ੍ਹ ਦੀ ਛੁੱਟੀ ਮਨਾਵੇਗਾ। ਸ਼ਾਇਦ ਉਸਦੀ ਗੱਲ ਠੀਕ ਹੋਵੇ ਕਿਉਂਜੁ ਅੱਜ ਕੱਲ੍ਹ, ਸੂਰਜ ਦੀ ਨੀਅਤ ਠੀਕ ਨਹੀਂ ਲੱਗਦੀ।

ਉਸ ਦਿਨ ਜਦ ਉਸ ਪਾਗਲ ਔਰਤ ਨੂੰ ਥਾਣੇ ਲਿਆਂਦਾ ਤਾਂ ਉਹ ਉੱਚੀ ਉੱਚੀ ਕੂਕ ਰਹੀ ਸੀ। ਉਸਨੂੰ ਬਸ ਸਟੈਂਡ ਦੇ 'ਵੇਟਿੰਗ ਰੂਮ' ਵਿਚੇ ਅਲਫ ਨੰਗਿਆਂ ਫੜਿਆ ਹੈ। ਕੋਈ ਮਨਚਲਾ ਕਹਿ ਰਹਿਆ ਸੀ, "ਰਾਤੀਂ ਸੱਤ ਡਰਾਇਵਰਾਂ ਨੇ ਇਸ ਨਾਲ ਮੂੰਹ ਕਾਲਾ ਕੀਤੈ।" ਉਂਜ ਤਾਂ ਕਹਿਆ ਜਾਂਦਾ ਹੈ ਕਿ ਕਮਲੀ ਦੇ ਭਾਗਾਂ 'ਚ ਕਿੱਥੇ ? ਪਰ ਔਰਤ ਤਾਂ ਔਰਤ ਹੀ ਹੁੰਦੀ ਹੈ।

ਫਿਰ ਵੀ ਸੂਤਰਧਾਰ ਦਾ ਵਿਚਾਰ ਹੈ ਕਿ ਪਾਗਲ ਔਰਤ ਨਾਲ ਸੰਭੋਗ ਕਰਨ ਵਾਲੀ ਘਟਨਾ ਤਾਂ ਕਹਾਣੀ ਵਿਚ ਸ੍ਰੋਤਿਆਂ ਨੂੰ ਕੀਲਣ ਲਈ ਅਤੇ ਵਧੇਰੇ ਪਾਪੂਲਰ ਬਨਾਉਣ ਲਈ ਪਾਈ ਗਈ ਹੈ। ਉਂਜ ਇਸਦਾ ਮੁੱਖ ਵਿਸ਼ੈ ਨਾਲ ਦੂਰ ਦਾ ਵੀ ਵਾਸਤਾ ਨਹੀਂ।

ਉਹ ਕਾਲਜ ਵਿਚ ਪੜ੍ਹਦੀ ਆਪਣੇ ਬੁੱਢੇ ਪ੍ਰੋਫੈਸਰ ਨਾਲ ਨਿਕਲ ਗਈ। ਕੁੱਝ ਦਿਨ ਖੂਬ ਰੰਗ ਰਲੀਆਂ—ਟਵਿਸਟ—ਰਾਕ ਐਂਡ ਰੋਲ—ਪਰ ਬੁੱਢੇ ਪ੍ਰੋਫੈਸਰ ਦੀ ਆਪਣੀ ਕਬੀਲ-ਦਾਰੀ ਸੀ। ਉਹ 'ਮਨੋਰੰਜਨ' ਕਰਕੇ ਵਾਪਸ ਆ ਆਪਣੀ ਬੀਵੀ ਅਤੇ ਬੱਚਿਆਂ ਨਾਲ ਰਹਿਣ ਲੱਗਿਆ ਤੇ ਕਾਲਜੀਏਟ ਕੁੜੀ ਹਰ ਰੋਜ਼ ਸਟੇਸ਼ਨ ਉੱਪਰ ਜਾਣ ਲੱਗ ਪਈ ਹੈ, ਗੱਡੀ ਚੜ੍ਹ ਕੇ ਆਪਣੇ ਮਾਪਿਆਂ ਕੋਲ ਜਾਣ ਲਈ ਨਹੀਂ, ਸਗੋਂ ਰਾਤ ਨੂੰ ਸਵੇਰ ਦੇ ਗੱਡੀ ਉਡੀਕਣ ਵਾਲੇ ਗਾਹਕ ਛੇਤੀ ਹੀ ਮਿਲ ਪੈਂਦੇ ਹਨ। ਪਰ ਵਿਦੂਸ਼ਕ ਕਹਿੰਦਾ ਹੈ ਕਿ ਸੂਤਰਧਾਰ ਨੇ ਇਸ ਘਟਨਾ ਨੂੰ ਕਹਾਣੀ ਨਾਲ ਜੋੜ ਕੇ ਆਪਣੀ ਸਿਧਾਂਤਕ ਸੂਝ ਬੂਝ ਦਾ ਦਿਵਾਲਾ ਕੱਢ ਦਿੱਤਾ ਹੈ। ਭਲਾ ਸਾਰੇ ਪ੍ਰੋਫੈਸਰ ਕਿਤੇ ਅਜੇਹੇ ਹੁੰਦੇ ਹਨ। ਸਾਡੇ ਦੇਸ਼ ਅੰਦਰ ਤਾਂ ਉਂਜ ਵੀ ਇਹ ਗੁਰੂ ਅਤੇ ਸ਼ਿਸ਼ ਦੀ ਪਰੰਪਰਾ ਨੂੰ ਬਦਨਾਮ ਕਰਨ ਦਾ ਇਕ ਭੋਂਡਾ ਜਿਹਾ ਯਤਨ ਹੈ।

ਇਹ ਇਕ ਸਰਕਾਰੀ ਦਫ਼ਤਰ ਹੈ।

ਉਪਰ ਮਾਟੋ ਲਗਿਆ ਹੈ, ਗੱਲਾਂ ਘੱਟ, ਕੰਮ ਜ਼ਿਆਦਾ।

ਨਾਇਕ ਇੱਥੇ ਕਲਰਕ ਹੈ।

ਪਰ ਇਸ ਕਹਾਣੀ ਦਾ ਨਾਇਕ ਪਹਿਲਾਂ ਵਾਲੀਆਂ ਆਮ ਕਹਾਣੀਆਂ ਵਾਲਾ 'ਦੇਵਤਾ ਪੁਰਸ਼' ਨਹੀਂ ਹੈ। ਇਕ ਵਰ੍ਹਾ ਪਹਿਲਾਂ ਉਹ ਦੋ ਰੁਪਏ ਰਿਸ਼ਵਤ ਲੈਂਦਾ ਰੰਗੇ ਹੱਥੀਂ ਫੜਿਆ ਗਿਆ ਸੀ, ਪੰਜ ਸੌ ਰੁਪਈਆ ਜੁਰਮਾਨਾ ਭਰ ਕੇ ਮਸਾਂ ਖਹਿੜਾ ਛੁਡਵਾਇਆ। ਹੁਣ ਵਿਚਾਰਾ ਪੰਜ ਸੌ ਰੁਪਏ ਦੇ ਖਪੇ ਨੂੰ ਪੂਰਾ ਕਰਨਾ ਚਾਹੁੰਦਾ ਹੈ ਪ੍ਰੰਤੂ ਅੰਗਲੀਆਂ ਸੰਗਲੀਆਂ ਇਤਨੀਆਂ ਅੜੀਆਂ ਹੋਈਆਂ ਹਨ ਕਿ ਵਿਚਾਰੇ ਕੋਲ ਸਾਲ ਭਰ ਵਿਚ ਮਸਾਂ ਦੋ ਸੌ ਰੁਪਏ 'ਕਾਲਾ ਧਨ' ਜੁੜ ਸਕਿਆ ਹੈ।

ਬਾਪ ਅੰਦਰ ਹੈ। ਉਸਦੀ ਗੱਲ ਕਰਨੀ ਵਰਜਿਤ ਹੈ। ਆਓ ਆਪਾਂ ਹਲਕੀਆਂ ਫੁਲਕੀਆਂ ਗੱਲਾਂ ਕਰੀਏ। ਟਾਈਪਿਸਟ ਕੁੜੀ—ਸਟੈਨੋ ਕੁੜੀ—ਪੀ. ਏ. ਕੁੜੀ—ਅਜੇਹੀਆਂ ਪੋਸਟਾਂ ਹੁਣ ਔਰਤਾਂ ਲਈ ਰਾਖਵੀਆਂ ਕਰ ਦਿੱਤੀਆਂ ਗਈਆਂ ਹਨ। ਜ਼ਿੰਦਗੀ ਵਿਚ ਜੇ ਰੁਮਾਂਸ ਦੀ ਕੋਈ ਥਾਂ ਹੈ ਤਾਂ ਦਫ਼ਤਰਾਂ ਵਿਚ ਕਿਉਂ ਨਾ ਹੋਵੇ।

ਜ਼ਿੰਦਗੀ ਨੂੰ ਫੁਟਪਾਥ ਤੋਂ ਚੁੱਕ ਕੇ ਕਾਲੋਨੀਆਂ ਵਿਚ ਪਹੁੰਚਾ ਦਿੱਤਾ ਗਿਆ ਹੈ। ਫੁਰਮਾਨ ਹੈ ਕਿ ਹੁਣ ਕੋਈ ਫੁਟਪਾਥ ਉੱਪਰ ਨਹੀਂ ਸੌਵੇਂਗਾ। ਮਿਸਿਜ਼ 'ੲ' ਵੀ ਹੁਣ 'ਡੀ ਟਾਈਪ' ਮਕਾਨ ਵਿਚ ਰਹਿੰਦੀ ਹੈ। ਚੱਲੋ ਇਸਦਾ ਇਤਨਾ ਫਾਇਦਾ ਤਾਂ ਹੋਇਆ ਕਿ ਗੰਦਗੀ ਘੱਟੋ ਘੱਟ ਕਮਰਿਆਂ ਵਿਚ ਤਾਂ ਬੰਦ ਰਹੇਗੀ। ਨਾਲੇ ਵਾਰਿਸ ਸ਼ਾਹ ਨੇ ਕਹਿਆ ਹੈ, ਵਾਰਸ ਸ਼ਾਹ ਲੁਕਾਈਏ ਜੱਗ ਕੋਲੋਂ—।

ਛੱਡੋ ਜੀ, ਇਹ ਤਾਂ ਅਠਾਰਵੀਂ ਸਦੀ ਦੀਆਂ ਗੱਲਾਂ ਨੇ। ਨਵੀਂ ਕਹਾਣੀ ਲਈ ਅਲੰਕਾਰ ਵੀ ਤਾਂ ਨਵਾਂ ਹੀ ਹੋਣਾ ਚਾਹੀਦਾ ਹੈ ਜਿਹੜਾ ਇਸ ਵੇਲੇ ਸੋਚਣਾ ਪੰਜਾਹ ਵਰ੍ਹੇ, ਪਹਿਲਾਂ ਦੀ ਗੱਲ ਹੋਵੇਗੀ।

ਮਿਸਟਰ 'ੳ' ਦਾ ਛੇਵਾਂ ਬੱਚਾ ਚੇਚਕ ਨਾਲ ਮਰਿਆ। ਜਦ ਸੰਬੰਧਿਤ ਅਧਿਕਾਰੀ ਨੂੰ ਪਤਾ ਲਗਿਆ ਤਾਂ ਉਸਨੇ ਸਥਾਨ ਉਪਰ ਪਹੁੰਚ ਕੇ ਮੁਆਇਨਾ ਕੀਤਾ। ਉਹ ਬੜਾ ਹੀ ਦੁਚਿੱਤੀ ਵਿਚ ਫਸਿਆ, ਕਿਉਂਜੁ ਚੇਚਕ ਦੇ 'ਸੰਪੂਰਨ ਖਾਤਮੇ' ਦੀ ਰਿਪੋਰਟ ਤਾਂ ਉਹ ਸਾਲ ਦੇ ਸ਼ੁਰੂ ਵਿਚ ਹੀ ਭੇਜ ਚੁੱਕਿਆ ਸੀ, ਇਸੇ ਕਰਕੇ ਤਾਂ ਸ਼ਾਹੀ ਫੁਰਮਾਨ ਹੋਇਆ ਸੀ ਕਿ ਹੁਣ ਚੇਚਕ ਨਾਲ ਕੋਈ ਮਰਨ ਨਹੀਂ ਦਿੱਤਾ ਜਾਵੇਗਾ ਅਤੇ ਚੇਚਕ ਦੀ ਖਬਰ ਦੇਣ ਵਾਲੇ ਨੂੰ ਇੱਕ ਹਜ਼ਾਰ ਰੁਪਏ ਇਨਾਮ ਦਿੱਤਾ ਜਾਵੇਗਾ। ਇਸ ਮੁਹਿੰਮ ਹਿਤ ਘਰ ਘਰ ਵਿਚੋਂ ਚੇਚਕ ਮਾਰੇ ਬੱਚੇ ਦੀ ਤਸਵੀਰ ਦਿਖਾ ਕੇ ਹੋਕਾ ਦਿੱਤਾ ਗਇਆ ਸੀ।

ਵਿਦੂਸ਼ਕ ਜਿਹੜਾ ਅਧਿਕਾਰੀ ਦੇ ਕੋਲ ਦੀ ਲੰਘਿਆ ਜਾ ਰਹਿਆ ਸੀ, ਅਧਿਕਾਰੀ ਦੀ ਸਥਿਤੀ ਉਪਰ ਬੜਾ ਹੱਸਿਆ।

ਪਰ ਉਸਨੇ ਵਿਦੂਸ਼ਕ ਦੀ ਕੋਈ ਪਰਵਾਹ ਨਾ ਕੀਤੀ ਅਤੇ ਕਹਿਆ ਕਿ ਸਹੀ ਪਾਲਣ ਪੋਸ਼ਣ ਨਾ ਹੋਇਆ ਕਿਉਂਜੁ ਬੱਚਾ ਛੇਵਾਂ ਸੀ। ਇਸ ਲਈ ਮਿਸਟਰ 'ੳ' ਨੂੰ 'ਸਟੈਰਲਾਈਜ਼' ਕਰਨ ਦੀ ਸਲਾਹ ਦਿੱਤੀ ਜਾਂਦੀ ਹੈ।

'ਕਹਾਣੀ ਹਨੂਮਾਨ ਦੀ ਪੂਛ ਵਾਂਗ ਵਧ ਗਈ ਹੈ' ਆਲੋਚਕ ਨੇ ਗੋਸ਼ਟੀ ਦਾ ਆਰੰਭ ਕਰਦਿਆਂ ਕਹਿਆ। ਪ੍ਰੰਤੂ ਲੇਖਕ ਨੇ ਸਪੱਸ਼ਟੀਕਰਨ ਕੀਤਾ ਕਿ ਪੂਛ ਵਧੀ ਜ਼ਰੂਰ ਹੈ ਪਰ ਨਾ ਤਾਂ ਇਸ ਪੂਛ ਨੂੰ ਅੱਗ ਲੱਗੀ ਹੋਈ ਅਤੇ ਨਾ ਹੀ ਇਸਦਾ ਇਰਾਦਾ ਲੰਕਾ ਤਬਾਹ ਕਰਨ ਦਾ ਹੈ।

ਫੈਸਲਾ ਹੋ ਜਾਂਦਾ ਹੈ ਕਿ ਕਹਾਣੀ ਅੱਗੇ ਤੁਰ ਸਕਦੀ ਹੈ ।

ਜਗਰਾਤੇ ਵਿਚ 'ਸੀਤਾ ਰਾਮ, ਸੀਤਾ ਰਾਮ' ਕਰਦਿਆਂ ਬੱਚੇ ਨੂੰ ਗਸ਼ ਪੈ ਗਈ । ਜਦ ਉਸਦੇ ਮੂੰਹ ਪਾਣੀ ਲਾਇਆ ਤਾਂ ਉਸਦੇ ਮੂੰਹੋਂ 'ਸੀਤਾ ਰਾਮ' ਦੀ ਬਜਾਏ 'ਰੋਟੀ' ਨਿਕਲਿਆ ।

ਮੁੱਖ ਪੁਜਾਰੀ ਨੇ ਕਹਿਆ ਕਿ ਬੱਚਾ ਰੋਟੀ ਜ਼ਿਆਦਾ ਖਾ ਗਿਆ ਸੀ, ਇਸੇ ਕਰਕੇ ਬੇਹੋਸ਼ ਹੋਇਆ ਹੈ ਅਤੇ 'ਸੀਤਾ ਰਾਮ, ਸੀਤਾ ਰਾਮ' ਦੀ ਆਵਾਜ਼ ਉਚੀ ਹੋਣ ਲੱਗੀ ।

ਉੱਚੀ ਆਵਾਜ਼ ਵਿਚ ਕਿਸੇ ਨੂੰ ਪਤਾ ਨਾ ਲਗਿਆ ਕਿ ਮੁੱਖ ਪੁਜਾਰੀ ਅਤੇ ਕੁਮਾਰੀ 'ੲ' ਦੀ ਆਵਾਜ਼ ਕੁੱਝ ਦੇਰ ਲਈ ਸ਼ਾਮਲ ਨਹੀਂ ਸੀ ।

ਅੱਜ ਪਤਾ ਲਗਦਾ ਹੈ ਕਿ ਅਸੀਂ ਕਿਵੇਂ ਧੋਖਾ ਖਾ ਜਾਂਦੇ ਹਾਂ । ਜਿਹਨਾਂ ਨੂੰ ਅਸੀਂ ਈਸਾ ਦੇ ਅਵਤਾਰ ਸਮਝਦੇ ਸਾਂ ਉਹ ਤਾਂ 'ਬੰਬ ਕੇਸ' ਵਿਚ ਗ੍ਰਿਫਤਾਰ ਹਨ । ਪ੍ਰੋੜਤਾ ਕੀਤੀ ਜਾ ਚੁੱਕੀ ਹੈ ਕਿ ਅਜੇਹੇ ਅਕ੍ਰਿਤਘਣਾਂ ਨੂੰ ਸਬਕ ਦੇਣ ਵਾਲੀ ਸਜ਼ਾ ਦੇਣੀ ਚਾਹੀਦੀ ਹੈ ।

ਸੂਤਰਸਾਰ ਇਸ ਵਿਸ਼ੇ ਬਾਰੇ ਇਸ ਤਰ੍ਹਾਂ ਚੁੱਪ ਹੈ ਜਿਵੇਂ ਮਹਾਤਮਾ ਬੁੱਧ ਰੱਬ ਬਾਰੇ ਚੁੱਪ ਸੀ ।

ਸਵਰਗ ਵਿਚੋਂ ਅੱਗ ਚੋਰੀ ਕਰਨ ਵਾਲੇ ਪਤਾ ਨਹੀਂ ਕਿੱਥੇ ਚਲੇ ਗਏ ਹਨ ?

ਭੀਮ ਦੇ ਚਲਾਏ ਹਾਥੀ ਵਿਚਾਲੇ ਹੀ ਲਟਕ ਰਹੇ ਹਨ । ਕੀ ਕਦੀ ਥੱਲੇ ਉਤਰਣਗੇ ?

ਚੁੱਪ ਦੇ ਨੇੜਲੇ ਭਵਿੱਖ ਵਿਚ ਟੁੱਟਣ ਦੀ ਆਸ ਹੈ ਕਿ ਨਹੀਂ ?

ਇਕ ਸੁਆਲ ਹੋਰ ਹੈ ਜਿਹੜਾ ਦੂਸਰੀ ਕਹਾਣੀ ਲਈ ਰਾਖਵਾਂ ਹੈ । ਜੇ ਸਾਰੇ ਸੁਆਲ ਇਕੋ ਹੀ ਕਹਾਣੀ ਵਿਚ ਦੱਸ ਦਿੱਤੇ ਜਾਣ ਤਾਂ ਦੂਸਰੀ ਕਹਾਣੀ ਦੀ ਇੰਤਜ਼ਾਰ ਕਿਹੜਾ ਕਰੇਗਾ ?

□

[ਸਾਹਿੱਤ ਮਾਰਗ, ਬਰਨਾਲਾ-148101]

ਫਤਿਹਜੀਤ

## ਮੇਰਾ ਵਿਸ਼ਵਾਸ ਜ਼ਖ਼ਮੀਂ ਹੈ

ਨ ਵਕਤ ਠਹਿਰਦਾ ਹੈ
ਨ ਹਵਾ ਰੁਕਦੀ ਹੈ
ਸਿਰਫ਼ ਇਕ ਚੁਰਸਤਾ ਹੈ
ਜੋ ਗੁਮਰਾਹ ਕਰਦਾ ਹੈ ।
ਕਦੇ ਤੈਨੂੰ
ਕਦੇ ਮੇਰੀ ਮੁਹੱਬਤ ਨੂੰ
ਆਵਾਜ਼ਾਂ ਖਿਚਦੀਆਂ ਹਨ
ਇਸ਼ਤਿਹਾਰ ਮੂਰਖ ਬਣਾਉਂਦੇ ਹਨ
ਤੇ ਅਕਲ ਦੀ ਜਾਦੂਗਰੀ
ਕੁਰਾਹੇ ਮੋੜ ਮੁੜਦੀ ਹੈ
ਨਾਹਰਿਆਂ ਦੇ ਸ਼ੋਰ ਵਿਚ
ਤੇਰੀ ਸੂਰਤ ਗੁਆਚਦੀ ਹੈ
ਮੇਰਾ ਵਿਸ਼ਵਾਸ ਮਰਦਾ ਹੈ ।

ਇਤਿਹਾਸ ਇਸ ਸੱਚ ਦਾ ਗੁਆਹ ਹੈ
ਕਿ ਪਿਛਲੇ ਤੀਹ ਵਰ੍ਹਿਆਂ 'ਚ ਅਸੀਂ
ਜਿੰਨਾਂ ਵੀ ਸਫ਼ਰ ਕੀਤਾ ਹੈ
ਇਕ ਚੋਰਾਹੇ 'ਚ ਗੁੰਮ ਗਿਆ ਹੈ ।

ਸਮੇਂ ਦੀ 'ਇਸ' ਕਰਵਟ ਨਾਲ
ਮੇਰਾ ਵਿਸ਼ਵਾਸ ਫੇਰ ਜ਼ਖਮੀਂ ਹੈ
ਤੇ ਭਗਤ ਸਿੰਘ ਨ਼ਾਲ ਕੀ ਬੀਤੀ ?
ਇਹ ਓਹੀ ਦੱਸ ਸਕਦਾ ਹੈ
ਜੋ ਭਗਤ ਸਿੰਘ ਹੈ,
ਮੇਰੀ ਤਾਂ ਹੋਂਦ ਏਨੀ ਹੈ
ਕਿ ਮੈਂ ਸੱਚ ਨਾਲ ਧੋਖਾ ਨਹੀਂ ਕਰਦਾ
ਤੇ ਨ ਹੀ ਮੇਰੀਆਂ ਨਜ਼ਰਾਂ 'ਚ ਵਸਦਾ ਹੁਸਨ
ਮੇਰੇ ਆਪੇ ਤੋਂ ਵੱਖਰਾ ਹੈ ।
ਮੈਂ ਅੱਖਾਂ ਮੀਟ ਕੇ, ਇਤਬਾਰ ਕਰਨਾ ਭੁੱਲ ਗਿਆ ਹਾਂ
ਪੋਸਟਰ, ਨਾਹਰਿਆਂ ਤੇ ਆਵਾਜ਼ਾਂ ਤੋਂ ਬਿਨਾਂ
ਜੇ ਕਿਧਰੇ ਸੱਚ ਤੁਰਿਆ
ਤਾਂ ਮੈਨੂੰ ਸੱਦ ਲੈਣਾ
ਨਹੀਂ ਤਾਂ ਚੁੱਪ ਰਹਿਣਾ ।

□

[ਸ਼ਾਹਕੋਟ, ਜ਼ਿਲ੍ਹਾ ਜਲੰਧਰ]

ਬਲਦੇਵ ਸਿੰਘ

# ਕਰਕ ਕਲੇਜੇ

ਜੈਬਾ ਤੀਸਰੀ ਵਾਰ ਗਾਮੇ ਨੂੰ 'ਛੇਤੀ ਆਉਣ' ਲਈ ਸੱਦਣ ਆਇਆ ਤਾਂ ਉਸਨੇ—'ਬੱਸ ਆਇਆ ਹੁਣੇ ਈ'' ਆਖ ਕੇ ਜੈਬੇ ਨੂੰ ਮੋੜ ਦਿੱਤਾ। ਜੈਬਾ ਅਜੇ ਗਲੀ ਦਾ ਮੋੜ ਵੀ ਨਹੀਂ ਮੁੜਿਆ ਹੋਣਾ, ਜਦੋਂ ਪਾਲਾ ਗਾਮੇ ਦੇ ਘਰ ਆ ਵੜਿਆ।—

—ਉਠਿਆ ਫਿਰਦੈਂ...ਵਗੀ ਦਿਆ ਤਿਉਰਾ...?' ਪਾਲਾ ਸਦੇਹਾਂ ਹੀ ਟਹਿਕਰੇ 'ਚ ਲਗਦਾ ਸੀ।

—ਫੂਕੇ ਪਏ ਐਂ...'। ਗਾਮੇ ਨੇ ਮੱਚ ਕੇ ਆਖਿਆ ਤੇ ਪਰ੍ਹਾਂ ਵਿਹੜੇ ਦੀ ਨੁੱਕਰ 'ਚ ਖੁਰ-ਵੱਢ ਕਰਦੀ ਫੰਡਰ ਗਾਂ ਦੀ ਖੁਰਲੀ 'ਚ ਹੱਥ ਫੇਰਦੀ ਆਪਣੀ ਮਾਂ ਵਲ ਝਾਕਣ ਲੱਗ ਪਿਆ।

—ਸੁੱਖ ਐ-? ਬਾਈ ਦੀਆਂ ਅੱਖਾਂ 'ਚ ਲਹੂ ਉਤਰਿਆ ਵਿਐ ..'

—ਆ.. ਭੈਣ ਦੇਣੀ ਨੇ ਸਾਰੀ ਰਾਤ ਢੂਈ ਛਿੱਲਤੀ—ਅੱਖ ਕਿਹੜੇ ਕੰਜਰ ਨੇ ਲਾਈ ਐ—'। ਗਾਮੇ ਨੇ 'ਫੀਮ ਆਲੀ ਡੱਬੀ ਘਸਮੈਲੀ ਜਿਹੀ ਦਰੀ ਤੋਂ ਚੁੱਕ ਕੇ ਆਖਿਆ।

—ਮਾਂ ਨੂੰ ਚੁੱਕ ਕੇ ਸਰ੍ਹਾਣੇ ਨੀਂ ਸੀ ਰੱਖਿਆ ਜਾਂਦਾ—?' ਪਾਲਾ ਉਸ ਦੀ ਬੇ-ਹਿੰਮਤੀ ਤੇ ਹੈਰਾਨ ਹੋਇਆ ਖੜਾ ਸੀ।

—ਸੱਤਿਆ ਕਿਹੜੇ ਸਾਲੇ 'ਚ ਸੀਗ੍ਹੀ ਉੱਠਣ ਦੀ, ਬੱਸ ਸੂਲਾਂ ਤੇ ਰਾਤ ਕੱਟੀ ਐ। ਹੁਣ ਆ ਵੱਡੇ ਲਾਣੇ ਆਲੇ, ਸਾਲੇ 'ਮੰਗਾਂ' ਪਾਉਣ ਦੇ, ਕਹਿੰਦੇ ਮੁੰਡੇ ਦੇ ਸਹੁਰਿਆਂ ਤੋਂ ਵੀਹ ਬੰਦੇ ਆਏ ਬੈਠੇ ਐ—ਸਰੀਕੇ 'ਚੋਂ ਜਾਣਾ ਬਣਦੈ, ਤਿੰਨ ਸੱਦੇ ਦੇਗੇ, ਟਰਾਲੀ ਤਿਆਰ ਐ'—ਮਗਰਲ਼ੀ ਗੱਲ ਉਹਨੇ ਦੱਬ ਕੇ ਜਿਹੇ ਆਖੀ ਜਿਵੇਂ ਸੱਦਣ ਆਏ ਜੈਬੇ 'ਤੇ ਉਸਨੂੰ ਹਰਖ਼ ਆਇਆ ਹੋਵੇ।

—ਚੱਲਿਆ ਤਾਂ ਮੈਂ ਵੀ ਉਥੇ ਈ ਐਂ, ਪਿੰਡ 'ਚ ਬੰਦੇ ਨੂੰ ਵੀਹ ਕੰਮ ਪੈਂਦੇ ਐ, ਚੱਲ 'ਟੈਮ ਪੂਰਾ' ਕਰ ਆਉਨੇ ਐਂ...'

—ਟੁੱਟੇ ਛੱਜ ਆਂਗੂ ਤਾਂ ਹੱਡ ਖਿਲਰੇ ਪਏ ਐ, ਕੰਮ ਕੀ ਕਰਾਂਗੇ ਆਵਦੀ ਮਾਂ......'

— ਚਲ ਤੁਰ, ਸਾਲਾ ਨਾ ਹੋਵੇ...' ਪਾਲੇ ਨੇ ਉਸਨੂੰ ਵਿਚੋਂ ਈ ਬੋਲ ਲਿਆ। ਫਿਰ ਪਾਲੇ ਨੇ ਮੋਮੀ ਕਾਗਜ਼ 'ਚ ਵਲ੍ਹੇਟੀ 'ਫੀਮ ਖੀਸੇ 'ਚੋਂ ਕੱਢੀ ਤੇ ਦੋਹਾਂ ਨੇ ਨਲਕੇ ਤੋਂ ਚੂਲ਼ੀ ਚੂਲ਼ੀ ਪਾਣੀ ਨਾਲ ਛੱਕ ਲਈ।

ਗਾਮੇ ਦੀ ਮਾਂ ਸੋਦ੍ਹਾਂ ਮੂੰਹ 'ਚ ਬੁੜ ਬੁੜ ਕਰਦੀ ਉਹਨਾਂ ਦੇ ਕੋਲੋਂ ਦੀ ਲੰਘ ਕੇ ਗਾਂ ਦਾ ਗੋਹਾ ਬੱਠਲ 'ਚ ਪਾਉਣ ਲਗ ਪਈ।

ਹੁਣ ਗਾਮਾ ਕੁਝ ਹੌਂਸਲੇ 'ਚ ਹੋ ਗਿਆ। ਖਿੱਲਰੇ ਹੱਡਾਂ ਨੂੰ ਜੋੜ ਪੈ ਗਏ ਸਨ। ਘਰੋਂ

ਨਿਕਲ ਕੇ ਉਹ ਦੋਵੇਂ ਤੁਰ ਟਹੀਂ ਜਿਵੇਂ ਭੱਜ ਰਹੇ ਸਨ। ਗਾਮੇ ਨੇ ਦੋਵੇਂ ਹੱਥ ਕਿੰਗੜੀ ਪਾ ਕੇ ਪੱਠ ਪਿੱਛੇ ਵਲੇ ਸਨ ਤੇ ਉਹ ਅਗਾਂਹ ਵਲ ਨੂੰ ਨੀਵੀਂ ਪਾਈ ਝੁਕਿਆ ਜਿਹਾ ਡਿੱਗਣ ਵਾਲਿਆਂ ਵਾਂਗੂ ਤੁਰ ਰਿਹਾ ਸੀ।

—ਸੁੱਖ ਐ .... ?' ਰਾਮ ਸਿਹੁੰ ਨੇ ਉਹਨਾਂ ਨੂੰ ਹਰਫਲੇ ਜਾਂਦੇ ਵੇਖ ਕੇ ਪੁਛਿਆ।

—ਪਛੜਗੇ ਤਾਇਆ...' ਪਾਲੇ ਨੇ ਕੁਝ ਤੋਰ ਮੱਠੀ ਕਰਦਿਆਂ ਆਖਿਆ।

—ਘਰੇ ਜੁਆਕ ਖਡੌਂਦੇ ਸੀ ?' ਰਾਮ ਸਿਹੁੰ ਨੇ ਮਸ਼ਕਰੀ ਕੀਤੀ।

—ਉਹ ਤਾਂ ਤੇਰੇ ਘਰੇ ਐ—' ਗਾਮੇ ਨੇ ਮੋੜਵਾਂ ਉੱਤਰ ਦਿੰਦਿਆਂ ਰਾਮ ਸਿਹੁੰ ਦੇ ਕੱਲੇ-ਕਾਹਰੇ ਹੋਣ ਤੇ ਗੁੱਝੀ ਟਕੋਰ ਮਾਰੀ।

—ਐਹ ਤੇਰੀ ਮਾਂ ਦੀ......।' ਰਾਮ ਸਿਹੁੰ ਦਾ ਸਵੇਰੇ ਸਵੇਰੇ ਹੀ ਮੂੰਹ ਦਾ ਸੁਆਦ ਕੁਸੈਲਾ ਹੋ ਗਿਆ।

—ਮੂੰਹ ਭਰ ਗਿਆ ਹੋਣੈ.. ਤਾਏ ਦਾ, ਹੁਣ ਤਾਂ...?' ਪਾਲਾ ਮੁਸਕੜੀਏਂ ਹੱਸਿਆ—ਪਰ ਫੇਰ ਜਿਵੇਂ ਉਸ ਨੂੰ 'ਲੇਟ ਹੋਣ' ਦਾ ਚੇਤਾ ਆ ਗਿਆ ਹੋਵੇ, ਗਾਮੇ ਨੂੰ ਕੂਹਣੀਓਂ ਫੜਕੇ ਉਹ ਤੁਰਿਆ।

—ਖੜੋ ਜੋ ਥੋਡੀ......।' ਬੋਲ ਰਾਮ ਸਿਹੁੰ ਦੇ ਮੂੰਹ 'ਚ ਹੀ ਰਹਿ ਗਏ, ਉਹ ਕਿੰਨੀ ਹੀ ਦੂਰ ਨਿਕਲ ਗਏ।

ਫੁੰਮਣ ਸਿੰਘ ਦੇ ਵੱਡੇ ਖੁਲ੍ਹੇ ਦਰਵਾਜੇ ਮੂਹਰੇ ਖੜੀ ਕੀਤੀ ਟਰਾਲੀ ਵਿਚ ਖੜੋਨ ਨੂੰ ਵੀ ਜਗ੍ਹਾ ਨਹੀਂ ਸੀ। ਉਹਨਾਂ ਦੇ ਘਰ ਵਿਆਹ ਜਿੰਨਾਂ ਆਹਰ-ਪਾਹਰ ਸੀ। ਫੁੰਮਣ ਸਿੰਘ ਨੂੰ ਇਕੋ ਦਿਨ ਵਿਚ ਹੀ ਸਾਰੀ ਕਣਕ ਵੱਢ ਲੈਣ ਦਾ ਯਕੀਨ ਸੀ। ਮੁੰਡੇ ਦੇ ਸਹੁਰਿਆਂ ਤੋਂ ਆਏ ਆਦਮੀ, ਆਪਣੀ ਚੜ੍ਹਤ ਦਿਖਾਉਣ ਲਈ, ਢੋਲ ਵਾਲਾ ਨਾਲ ਲੈ ਕੇ ਆਏ ਸਨ। ਫੁੰਮਣ ਸਿੰਘ ਦਾ ਕੁੜਮ ਅੱਜ ਦਿਖਾ ਦੇਣਾ ਚਾਹੁੰਦਾ ਸੀ—ਉਹ ਵੀ ਕਿਸੇ ਲੰਡੇ-ਲਾਟ ਤੋਂ ਘੱਟ ਨੀ, ਉਸਦੇ ਪਿੰਡ ਵਿਚ ਵੀ ਭੇਡਾਂ ਬੱਕਰੀਆਂ ਵਰਗੇ ਨਹੀਂ—ਸੂਰਮਿਆਂ ਅਰਗੇ ਆਦਮੀ ਰਹਿੰਦੇ ਹਨ ਤੇ ਉਸ ਦੀ ਆਪਣੇ ਸਰੀਕੇ-ਕਬੀਲੇ 'ਚ ਪੂਰੀ 'ਪੁੱਗਦੀ' ਹੈ। ਦਿਹਾੜੀਏ ਲਾਕੇ ਜਾਂ ਹਿੱਸੇ ਤੇ ਕਣਕ ਵਢਾਉਣ ਨਾਲੋਂ ਇਸ ਤਰ੍ਹਾਂ 'ਮੰਗ ਪਾਕੇ' ਭਾਵੇਂ ਖ਼ਰਚ ਵੱਧ ਹੋ ਜਾਂਦਾ ਸੀ, ਪਰ ਸਾਰਾ ਕੰਮ ਇਕ-ਅੱਧ ਦਿਨ ਵਿਚ ਤੇ ਪੂਰੇ ਖੁਸ਼-ਮਾਹੌਲ 'ਚ ਨਿੱਬੜ ਜਾਂਦਾ ਸੀ।

ਭਰੀ ਟਰਾਲੀ ਵੇਖ ਕੇ ਗਾਮਾ ਤੇ ਪਾਲਾ ਇਕ ਦੂਸਰੇ ਵਲ ਝਾਕੇ।—'ਚੱਲ ਤੁਰੇ ਈ ਚਲਦੇ ਐਂ, ਆਹ ਤਾਂ ਵਾਟ ਐ ਭੋਰਾ—' ਖੇਤ ਭਾਵੇਂ ਡੂਢਮੀਲ ਦੂਰ ਸੀ, ਪਰ ਗੀਠੇ ਗੀਠੇ ਜਿੰਨੀ ਖਾਧੀ ਗੋਲੀ ਨੇ, ਸਾਰੀ ਵਾਟ ਖਿੱਚ ਕੇ ਉਹਨਾਂ ਦੇ ਪੈਰਾਂ ਹੇਠ ਰੱਖ ਦਿਤੀ ਸੀ। ਦੋਵੇਂ ਵਾਹੋ-ਦਾਹੀ ਵਗ ਪਏ।

ਕੋਲੋਂ ਦੀ ਟਰੈਕਟਰ ਧੁੱਦਲ ਉਡਾਉਂਦਾ ਲੰਘਣ ਲਗਾ ਤਾਂ ਪਾਲੇ ਨੇ ਸਾਫ਼ੇ ਦਾ ਲੜ ਮੂੰਹ ਤੇ ਵਲ੍ਹੇਟ ਲਿਆ। ਜੈਬੇ ਨੇ ਗੇਰ ਬਦਲਦਿਆਂ, ਟਰੈਕਟਰ ਨੂੰ ਹੌਲੀ ਕਰਕੇ ਗਾਮੇ ਹੋਰਾਂ ਨੂੰ ਉੱਚੀ ਸਾਰੀ ਆਖਿਆ ;

—ਲਮ੍ਹਕ ਜੋ ਕਿਤੇ—'

—ਚੱਲ ਬਾਈ ਸਿਆਂ,...ਆਏ ਬੱਸ...'। ਪਾਲੇ ਨੇ ਧੂੜ ਤੋਂ ਬਚਦਿਆਂ ਉਵੇਂ ਨੀਵੀਂ

ਪਾਈ ਤੁਰੇ ਜਾਂਦੇ ਨੇ ਥੋੜ੍ਹਾ ਥੁੱਕਦਿਆਂ ਹੱਥ ਦਾ ਇਸ਼ਾਰਾ ਕੀਤਾ।

ਟਰਾਲੀ 'ਚ ਚੀਕ-ਚਿਹਾੜਾ ਪੈ ਰਿਹਾ ਸੀ। ਕਈ ਮੱਛਰੇ ਢੋਲ ਆਲੇ ਤੋਂ ਵੀਰੂ ਕੇ ਵੀ ਢੋਲ ਨਾਲ ਛੇੜ ਖਾਨੀਆਂ ਕਰਦੇ ਤਾਂ ਉਹ ਸ਼ੇਰ ਵਾਂਗੂ ਭਬਕ ਮਾਰਦਾ। ਐਂ ਲਗਦਾ ਸੀ ਜਿਵੇਂ ਸਾਰਾ ਮਹੌਣ ਡਰੋਲੀ ਦੇ ਮੇਲੇ ਤੇ ਜਾ ਰਿਹਾ ਹੋਵੇ।

ਖੇਤ ਪਹੁੰਚ ਕੇ, ਪੂਰੇ ਕਿੱਲਿਆਂ ਦੀ ਲਾਮ 'ਚ ਆਦਮੀ ਖਿੰਡ ਗਏ। ਪਾਲੇ ਤੇ ਗਾਮੇ ਨੇ ਇਕ ਸਾਂਝੀ ਪਾਂਤ ਸਾਂਭ ਲਈ। ਜਦੋਂ ਢੋਲ ਆਲੇ ਨੇ ਢੋਲ ਕੁੱਟਿਆ, ਕਈ ਚਾਭਲਿਆਂ ਨੇ ਬੱਕਰੇ ਬੁਲਾਏ, ਹਨੇਰੀ ਵਾਂਗੂ ਦਾਤੀਆਂ ਚੱਲੀਆਂ ਤਾਂ ਇਕੱਠ ਦੀ ਤਾਕਤ ਮੂਹਰੇ ਜਿਵੇਂ ਸਾਰੀਆਂ ਮਸ਼ੀਨੀ ਤਾਕਤਾਂ ਪਾਣੀ ਪਾਣੀ ਹੋ ਗਈਆਂ।

ਅੱਧਾ ਕੁ ਘੰਟਾ ਪਾਲੇ ਤੇ ਗਾਮੇ ਨੇ ਖੜ੍ਹੀ ਕਣਕ ਦੀ ਭੰਬੀਰੀ ਭੁਆ ਦਿੱਤੀ। ਸੋਨੇ ਦੀਆਂ ਤਾਰਾਂ ਵਰਗੀ ਕਣਕ ਦਾ ਜਦੋਂ ਗਾਮੇ ਨੇ ਐਤਕੀ ਰੁੱਗ ਭਰਿਆ-ਤਾਂ ਉਸਦੇ ਕਾਲਜੇ ਚੋਂ ਵੀ ਰੁੱਗ ਭਰਿਆ। ਕਦੇ ਇਸ ਪਾਸੇ ਵਾਲੇ ਤਿੰਨ ਕਿੱਲੇ ਉਹਨਾਂ ਦਾ 'ਆਪਣਾ-ਖੇਤ' ਹੁੰਦਾ ਸੀ। ਛੋਟੇ ਦੇ ਸਿਰ ਅਰਗੇ ਡਾਕਰ ਕਿੱਲਿਆਂ 'ਚ ਕਈ ਵਾਰੀ ਉਸਨੇ ਆਪਣੇ ਬਾਪੂ ਤੋਂ ਸੁਹਾਗੇ ਤੇ ਬੈਠ ਕੇ ਹੂਟੇ ਲਏ ਸਨ ਤੇ ਆਪਣੀ ਕਪਾਹ 'ਚੋਂ ਲੱਭ ਲੱਭ ਕੇ ਚਿੱਬੜ ਖਾਧੇ ਸਨ। ਫਿਰ ਹਾੜ੍ਹੀ ਸੌਣੀ ਕਈ ਵਰ੍ਹੇ ਆਪ ਉਸਨੇ ਕੱਸੀ ਦੇ ਪਾਣੀ ਨਾਲ ਇਹਨਾਂ ਨੂੰ ਸਿੰਜਿਆ ਸੀ। ਉਸਦਾ ਹਾਉਕਾ ਨਿਕਲ ਗਿਆ ਤੇ ਛੋਹਲੇ ਹੱਥਾਂ ਦੀ ਹਰਕਤ ਦਮ ਤੋੜਨ ਲੱਗੀ।

—ਕਿਉਂ ...?...... ਹੋਗੀ ਭਿਆਂ ...?' ਪਾਲਾ ਅਜੇ ਤੱਕ ਖਿੱੜਿਆ ਲਗਦਾ ਸੀ।

ਗਾਮਾ ਫਿਰ ਕਾਹਲੀ ਕਾਹਲੀ ਦਾਤੀ ਚਲਾਉਣ ਲਗ ਪਿਆ-ਫਿਰ ਵੀ ਪਹਿਲਾਂ ਵਰਗੀ ਫੁਰਤੀ ਨਾ ਆਈ। ਆਪ ਤੋਂ ਵੱਡੀ ਭੈਣ ਦੇ ਵਿਆਹ ਵੇਲੇ ਗਹਿਣੇ ਕੀਤੇ ਇਹ ਕਿੱਲੇ ਉਸਨੂੰ ਮੂੰਹ-ਚਿੜਾਉਣ ਲੱਗੇ। ਉਹਨੂੰ ਯਾਦ ਆਇਆ, ਫਿਰ ਫੁੰਮਣ ਸਿੰਘ ਉਸਦੇ ਪਿਉ ਨੂੰ ਯੂ. ਪੀ. 'ਚ ਮੁਰੱਬੇ ਲੈਣ ਦੇ ਲਾਲਚ 'ਚ ਅਜੇਹਾ ਵਲ਼ਿਆ, ਗਹਿਣੇ ਤੋਂ ਕਿੱਲੇ ਬੈਅ ਹੋ ਗਏ। ਸਾਰੀ ਰਕਮ, ਥੜੀ ਕਬੀਲਦਾਰੀ 'ਚ ਉਸਦੇ ਪਿਉ ਵਾਂਗ ਹੀ ਖੁਰਦੀ ਗਈ। ਪਰ ਫੁੰਮਣ ਸਿੰਘ ਨੇ ਇਕ ਹਲ ਦੀ ਵਾਹੀ ਹੋਰ ਜੋੜ ਲਈ।

ਗਾਮੇ ਦਾ ਪਿਉ, ਘੋਰੀ ਜਿਹਾ ਹੋਇਆ, ਗਾਮੇ ਸਿਰ ਕਰਜਾ ਛੱਡ ਕੇ ਤੁਰ ਗਿਆ। ਆਪਣੇ ਹੱਥੀਂ ਗਾਮੇ ਦਾ ਵਿਆਹ ਕਰ ਲੈਣ ਦੀ ਸੱਧਰ ਵੀ ਉਸਦੀ ਪੂਰੀ ਨਾ ਹੋਈ। ਸੋਦ੍ਹਾਂ ਹੁਣ ਸਾਰਾ ਸਾਰਾ ਦਿਨ ਤੇ ਸਾਰੀ ਸਾਰੀ ਰਾਤ ਗਾਮੇ ਦੇ ਪਿਉ ਨੂੰ ਗਾਲ੍ਹਾਂ ਕੱਢਦੀ ਰਹਿੰਦੀ। ਆਵਦੇ ਇਕੋ ਇਕ ਪੁੱਤ ਦੇ ਲੱਛਣ ਵੀ ਉਸਨੂੰ ਚੰਗੇ ਨਹੀਂ ਸਨ ਲਗਦੇ। ਉਹ ਉਸਦੇ ਸਿਆਪੇ ਕਰਦੀ ਕਰਦੀ, ਆਪਣੇ ਸਿਰ ਦੇ ਵਾਲ ਹੀ ਪੱਟਣ ਲੱਗ ਜਾਂਦੀ;

— ਸਰੀਕ ਹਿੱਕ ਤੇ ਮੂੰਗ ਦਲਦੇ ਐ-, ਤੂੰ ਸਾਰਾ ਦਿਨ ਲੰਡਰਾਂ ਨਾਲ ਖੇਹ ਖਾਂਦਾ ਫਿਰਦੈਂ। ਐਂ ਪੁੱਤ ਵੇ ਜਦੋਂ ਉਹ ਆਪਣੇ ਖੇਤ 'ਚ ਹਲ ਜੋੜਦੇ ਐ ਨਾਂ, ਮੈਨੂੰ ਤਾਂ ਐਂ ਲੱਗੂ-ਜਿਮੇਂ ਮੇਰੇ ਕਾਲਜੇ 'ਚੋਂ ਫਾਲਾ ਨੰਘਦਾ ਹੋਵੇ...। ਸੱਪ ਨੀ ਲੜਦਾ ਤੈਨੂੰ ਹਰਾਮਦੇ ਨੂੰ, ਜਦੋਂ ਉਹਨਾਂ ਨਾਲ ਈ ਚਵੜ ਚਵੜ ਜੱਕੜ ਵੱਡਦੈਂ...।' ਪਰ ਗਾਮੇ ਤੇ ਕੋਈ ਅਸਰ ਨਾ ਹੁੰਦਾ। ਪਾਲੇ ਅਰਗੇ ਯਾਰ ਉਸ ਕੋਲ ਬਥੇਰੇ ਸਨ। ਕਦੇ ਉਹ ਪਾਲੇ ਦੇ ਘਰ ਉਹਦੇ ਨਾਲ ਸ਼ਰਾਬ ਕੱਢਣ ਰੁਝਿਆ ਹੁੰਦਾ, ਕਦੇ ਵੀਰੂ ਨਾਲ ਤਿੱਤਰ-ਬਟੇਰੇ ਮਲ੍ਹਿਆਂ 'ਚੋਂ ਭਾਲਦਾ ਰਹਿੰਦਾ ਤੇ ਕਦੇ ਮੁਾਨੂ

ਭੇਡਾਂ ਆਲੇ ਨਾਲ ਸਾਰਾ ਸਾਰਾ ਦਿਨ ਰੂੜੀਆਂ 'ਚ ਗੂੰਹ ਮਿਧਦਾ ਫਿਰਦਾ ਤੇ ਬਾਹਰ ਉਹਨਾਂ ਨਾਲ ਪੋਸਤ ਦੇ ਡੋਡੇ ਉਬਾਲ ਉਬਾਲ ਪੀਂਦਾ।

ਕਈ ਦਿਨ ਉਸਦਾ ਉਦੋਂ ਜੀਅ ਨਹੀਂ ਸੀ ਲਗਿਆ, ਜਦੋਂ ਪਾਲੇ ਦੇ ਗੁਆਢੋਂ ਰੂੜੀ 'ਚੋਂ ਪਾਲੇ ਦਾ ਪਾਇਆ ਘੜਾ ਫੜਿਆ ਗਿਆ ਸੀ। ਪਾਲਾ ਤੇ ਗਾਮਾ ਦੋਨੋਂ ਜਾਣਦੇ ਸਨ, ਚਾਲ ਤਾਂ ਸਾਰੀ ਨੰਬਰਦਾਰ ਦੀ ਸੀ—ਤੇ ਮੁਖ਼ਬਰੀ ਵੀ ਉਸ ਨੇ ਹੀ ਜਾਕੇ ਕੀਤੀ ਸੀ। ਸਿਪਾਹੀਆਂ ਮੂਹਰੇ ਪਾਲਾ ਮੂਲੋਂ ਹੀ ਬੌਨਾ ਬਣਿਆ ਖੜੋਤਾ ਸੀ। ਤੁਰਨ ਲਗਾ ਉਹ ਗਾਮੇ ਨੂੰ ਆਖ ਵੀ ਗਿਆ ਸੀ;

—ਇਹ ਮੇਰਾ ਸਾਲਾ ਪਰਸੋਂ ਦਾਰੂ ਲੈਣ ਆਇਆ ਸੀ, ਮੈਂ ਆਖਿਆ ਕੱਢੀ ਨੀ ਹਾਲੇ। ਬੱਸ, ਖਾਰ ਮੰਨ ਗਿਆ। ਮੈਨੂੰ ਆ ਲੈਣ ਦੇ ਜੇ ਪੁੱਤ ਦੀ ਲੰਬਰਦਾਰੀ ਮੂੰਹ ਵਿਚ ਦੀ ਨਾ ਖਿੱਚਲੀ ਤਾਂ ..'

—ਕੋਈ ਨਾ, ਇਹਦੇ ਨਾਲ ਤਾਂ ਮੈਂ ਈ ਸਮਝ ਲੂੰ.. ।' ਗਾਮੇ ਨੂੰ ਪਤਾ ਸੀ, ਪਾਲਾ ਦਿਲ ਦਾ ਐਡਾ ਮਾੜਾ ਬੰਦਾ ਨੀਂ, ਯਾਰਾਂ ਦਾ ਯਾਰ ਐ—ਤੇ ਕਿਤੇ ਲੋੜ ਪੈਣ ਤੇ ਫਾਨੇ ਆਂਗੂ ਠੁੱਕ ਜਾਂਦੈ, ਉਸਨੇ ਯਾਰ ਦੀ ਯਾਰੀ ਪੁਗਾਉਂਦਿਆਂ ਕਿਹਾ। ਉਸੇ ਦਿਨ ਸੋਤੇ ਹੋਏ, ਗਾਮੇ ਨੇ ਪੀ ਕੇ ਬੱਕਰੇ ਬੁਲਾਏ ਤੇ ਲੰਬੜਦਾਰ ਨੂੰ ਧੀ ਦੀਆਂ ਗਾਲ੍ਹਾਂ ਕੱਢੀਆਂ ਸਨ ਤੇ ਮੂਹਰੋਂ ਕੋਈ ਵੀ ਬਿਰਕਿਆ ਨਹੀਂ ਸੀ।

ਗਾਮੇ ਨੂੰ ਉਹ ਦਿਨ ਵੀ ਨਹੀਂ ਸੀ ਭੁਲਦਾ ਜਿਸ ਦਿਨ ਪਾਲਾ, ਪੁਲਸ ਦੀ ਕੁੱਟ-ਮਾਰ ਖ਼ਾਕੇ ਮੁੜਿਆ ਸੀ। ਉਹਦਾ ਟੌਹਰ ਈ ਵੱਖਰਾ ਸੀ। ਤੋਰ 'ਚ ਮੜ੍ਹਕ ਤੇ ਚਿਹਰੇ ਤੇ ਵੈਲੀਆਂ ਆਲੀ ਆਭਾ ਪਤਾ ਨਹੀਂ ਕਿਧਰੋਂ ਆ ਬੈਠੀ ਸੀ।

—ਕਾਟੋ ਫੁੱਲਾਂ ਤੇ ਐ ਨਾਂ ਬਾਈ ਦੀ– ?' ਪਾਲੇ ਨੇ ਅਛੋਪਲੇ ਜਿਹੇ ਗਾਮੇ ਨੂੰ ਪਿਛੋਂ ਹੀ ਜੱਫਾ ਮਾਰ ਕੇ ਹੈਰਾਨ ਕਰ ਦਿੱਤਾ ਸੀ।

—ਉ ਬੱਲੇ ਉਏ ਪਾਲਿਆ—' ਗਾਮਾ ਐਂ ਚਿੰਬੜਿਆ, ਜਿਵੇਂ ਪਾਲਾ ਉਸਨੂੰ ਬਾਰ੍ਹਾਂ ਵਰ੍ਹਿਆਂ ਮਗਰੋਂ ਪਰਦੇਸੋਂ ਆ ਕੇ ਮਿਲਿਆ ਹੋਵੇ।

ਆਥਣੇ ਦੋਹਾਂ ਨੇ ਪਾਲੇ ਦੇ ਸੁੰਨੇ ਘਰ 'ਚ ਦੀਵਾ ਜਗਾਇਆ। ਬਾਹਰ ਵਿਹੜੇ ਦੀ ਇਕ ਨੁੱਕਰ ਖੁਹਲਦਿਆਂ, ਪਾਲੇ ਨੇ ਜੰਗਾਲੀ ਜਿਹੇ ਰੰਗ ਦੀ ਬੋਤਲ ਕੱਢੀ ਤੇ ਗਾਮੇ ਕੋਲ ਮੁੜ ਬੈਠਦਿਆਂ ਆਖਣ ਲੱਗਾ...'ਊਂ ਤਾਂ ਲਾਟ ਅਰਗੀ ਐ ..ਪਰ ਥੋੜ੍ਹੀ ਉਬਲਦੀ ਸੀ ..'।

ਨਸ਼ੇ ਦੇ ਲੋਰ ਵਿਚ ਪਾਲਾ ਘਰ ਦੀਆਂ ਗੱਲਾਂ ਕਰਦਾ ਕਰਦਾ ਰੋਣ ਲਗ ਪਿਆ।

—ਗਾਮਿਆ, ਹਿੱਕ ਤਾਂ ਉਂਦੇ ਠੱਰ੍ਹੂ, ਜਿਦੋਂ ਲੰਬੜਦਾਰ ਦੇ ਡੱਕਰੇ ਕੀਤੇ—; ਵਸਦਾ ਰਸਦਾ ਘਰ ਏਸ ਕੰਜਰ ਦੇ ਬੀ ਨੇ ਸਿਵਿਆਂ ਅਰਗਾ ਬਣਾਤਾ। ਤੈਨੂੰ ਪਤੈ ਜਦੋਂ ਬਾਪੂ ਦੇ ਸੱਟਾਂ ਵੱਜੀਆਂ ਸੀ...?'

—ਸੱਟਾਂ ਦਾ ਤਾਂ ਪਤਾ ਐ - ਜਦੋਂ ਕੱਸੀ ਦੇ ਪਾਣੀ ਪਿੱਛੇ ਲੜਾਈ ਹੋਈ ਸੀ...?'

—ਹਾਂ ਉਦੋਂ, ਕਹਿੰਦੇ ਐ, ਵੱਡੇ ਹਸਪਤਾਲ 'ਚ ਇਹਨੇ ਡਾਕਦਾਰ ਨੂੰ ਪੈਸੇ ਦੇ ਕੇ, ਬਾਪੂ ਨੂੰ ਟੀਕਾ ਲੁਆਕੇ ਮਰਵਾਤਾ......। ਪਾੜ ਦਿਆਂ ਉਏ ਪੁੱਤ ਨੂੰ......।' ਉਹ ਉੱਚੀ ਚਾਂਘਰਿਆ, ਪਰ ਗਲਾ ਭਰ ਆਇਆ। ਫਿਰ ਹੌਲੀ ਦੇਣੇ ਬੋਲਿਆ ;

—ਫੇਰ ਬਾਈ ਗਾਮਿਆਂ, ਸਾਰਾ ਕੁਸ਼ ਈ ਤਸੀਲਾਂ ਕਚਿਹਰੀਆਂ 'ਚ ਥੇਹ ਹੋ ਗਿਆ,—

ਬੇਬੇ ਵੀ ਨਾ ਰਹੀ, ਤੇ ਮੈਂ ਮਾਂ-ਮਛੋਰ ਪੁਲਸ ਦੇ ਛਿੱਤਰ ਖਾਂਦਾ ਫਿਰਦੈਂ……ਪਰ……'।

ਬੇਧਿਆਨੇ, ਫਿਰੀ ਦਾਤੀ ਗਾਮੇ ਦੇ 'ਗੂਠੇ ਦਾ ਛੌਡਾ ਲਾਹ ਗਈ-ਤੇ ਉਸਨੇ ਦਾਤੀ ਸੁੱਟ ਕੇ ਅੰਗੂਠੇ ਨੂੰ ਮੁੱਠੀ 'ਚ ਘੁੱਟ ਲਿਆ। ਫੁੰਮਣ ਸਿੰਘ—'ਬੱਲੇ ਬਈ...ਸ਼ਾਵਾ—।' ਕਹਿੰਦਾ ਫਿਰਦਾ ਜਦੋਂ ਇਧਰ ਆਇਆ ਤਾਂ ਗਾਮੇ ਨੂੰ ਭਿੱਜੀ ਬੱਕਰੀ ਆਂਗੂ 'ਕੱਠਾ ਹੋਇਆ ਵੇਖ ਕੇ ਹੱਸਿਆ,

—ਕਿਉਂ...ਲਾਤਾ ਰੰਗ—?'

ਗਾਮੇ ਦਾ ਜੀਅ ਕੀਤਾ, ਖੀਸੇ 'ਚੋਂ ਡੱਬੀ ਕੱਢ ਕੇ ਖੜੀ ਕਣਕ ਨੂੰ ਅੱਗ ਲਾ ਦੇਵੇ ਜਾਂ ਕੰਜਰ ਦੀ ਦਾੜ੍ਹੀ ਫੜਕੇ ਪੱਟ ਦੇਵੇ ਤੇ ਪਤਿਉਹਰੇ ਨੂੰ ਦੱਸੇ, ਰੰਗ ਕਿਵੇਂ ਉੱਘੜਦਾ ਐ । ਪਰ ਉਹ—'ਗੂਠਾ ਵੱਢਿਆ ਗਿਆ...' ਕਹਿਕੇ ਚੁਪ ਹੋ ਗਿਆ। ਪਾਲੇ ਨੇ ਵੇਖ ਕੇ ਆਪਣੇ ਸਾਫੇ ਨਾਲੋਂ ਲੀਰ ਪਾੜ ਕੇ 'ਗੂਠੇ ਤੇ ਬੰਨ੍ਹ ਦਿੱਤੀ। ਉਦੋਂ ਹੀ ਪਿੰਡ ਵਲੋਂ ਚਾਹ ਦੇ ਵਲਟੋਹੇ ਤੇ ਹਾਜਰੀ ਆ ਗਈ।

ਹੁਣ ਧੁੱਪ ਚੜ੍ਹ ਆਈ। ਦਿਨ ਫਾਲੇ ਆਂਗੂ ਤਪਣ ਲਗਾ। ਲਗਦਾ ਸੀ ਸੂਰਜ ਜਿਵੇਂ ਖੇਤ ਦੀ ਪਰਲੀ ਵੱਟ ਤੇ ਆਣ ਬੈਠਾ ਹੋਵੇ। ਗਾਮਾ ਹੁਣ ਵਾਢਿਆਂ ਨੂੰ ਪਾਣੀ-ਧਾਣੀ ਪਿਆਉਣ ਲੱਗ ਪਿਆ। ਪਾਲੇ ਦੇ, ਮੁੜ੍ਹਕਾ ਸਿਰ ਵਿਚੋਂ ਨੁੱਚੜਦਾ, ਸਾਰੇ ਸਰੀਰ ਤੋਂ ਹੋਕੇ ਖੁੱਚਾਂ ਤੱਕ ਵਗਣ ਲੱਗਾ। ਉਸ ਨੇ ਬੈਠ ਕੇ ਬੀੜਾ ਮਲਿਆ, ਲਾਇਆ ਤੇ ਫਿਰ ਥੁੱਕਦਿਆਂ ਉਤਾਂਹ ਵਲ ਝਾਕ ਕੇ ਰੱਬ ਨੂੰ ਆਖਣ ਲਗਾ—'ਕੰਜਰਾ ਲਾਡਲੇ ਪੁੱਤਾਂ ਦਾ ਤਾਂ ਧੂੰਆਂ ਈ ਕੱਢਤਾ...।'

ਗਾਮਾ ਹੁਣ ਪਹਿਲਾਂ ਵਰਗੇ ਰੌਂਅ ਵਿਚ ਨਹੀਂ ਸੀ। ਉਹ ਬਾਰ ਬਾਰ ਵੱਢੇ 'ਗੂਠੇ ਨੂੰ ਟੋਹ ਰਿਹਾ ਸੀ-ਤੇ ਆਪਣੇ ਤਿੰਨ ਕਿੱਲਿਆਂ 'ਚੋਂ ਵੱਢੀ ਜਾਂਦੀ ਕਣਕ ਨੂੰ ਘੂਰ ਰਿਹਾ ਸੀ।

ਪਾਲੇ ਦਾ ਸਾਰਾ ਟਹਿਕਰਾ ਜਿਵੇਂ ਗਾਮੇ ਦੇ 'ਗੂਠੇ ਵਿਚੋਂ ਸਿੰਮੇ ਲਹੂ ਵਿਚ ਵਹਿ ਗਿਆ। ਅਜੇ ਚਾਹਾਂ ਵੇਲਾ ਵੀ ਨਹੀਂ ਸੀ ਹੋਇਆ ਪਰ ਪਾਲੇ ਨੂੰ ਹੱਡ-ਭੰਨਣੀ ਜਿਹੀ ਨਾਲ ਲਗਦਾ ਸੀ ਜਿਵੇਂ ਅੱਜ ਉਸਦੀਆਂ ਲੱਤਾਂ ਬਾਹਾਂ ਟੁੱਟ ਕੇ ਵੱਢ ਵਿਚ ਹੀ ਡਿੱਗ ਪੈਣਗੀਆਂ।

ਗਾਮੇ ਨੂੰ ਫਿਰ 'ਆਪਣਾ-ਖੇਤ' ਵਾਲੇ ਦਿਨ ਚੇਤੇ ਆ ਗਏ। ਅੱਜ ਉਸਨੂੰ ਮਾਂ ਦੀਆਂ ਹਿੱਕ ਪਾੜਵੀਆਂ ਗੱਲਾਂ ਵੀ ਯਾਦ ਅ ਈਆਂ, ਪਰ੍ਹਾਂ ਇਕ ਛੋਟੇ ਜਿਹੇ ਤੂਤ ਦੀ ਛਾਵੇਂ ਖੜਾ ਫੁੰਮਣ ਸਿੰਘ ਉਸਨੂੰ ਛੀਂਬੇ-ਸੱਪ ਅਰਗਾ ਲਗਾ, ਉਹ ਹਲਾ-ਸ਼ੇਰੀ ਦੇ ਲਲਕਰੇ ਮਾਰ ਰਿਹਾ ਸੀ।

ਪਾਲੇ ਦਾ ਸਾਰਾ ਸਰੀਰ ਕੋਹੜ-ਕਿਰਲੇ ਦੀ ਧੌਣ ਆਂਗੂ ਆਕੜਦਾ ਜਾਂਦਾ ਸੀ। ਹੁਣ ਉਸਤੋਂ, ਜਿਵੇਂ ਇਹ 'ਟੈਮ ਪੂਰਾ' ਨਹੀਂ ਸੀ ਹੋ ਰਿਹਾ। ਪਰ ਲਗਦਾ ਸੀ-ਰੱਬ ਨੇ ਆਪਣੇ ਲਾਡਲੇ ਪੁੱਤਾਂ ਦਾ ਉਲ੍ਹਾਂਭਾ ਸੁਣ ਲਿਆ। ਫੁੰਮਣ ਸਿੰਘ ਪਾਲੇ ਵਲ ਅਹੁਲਿਆ ਤੁਰਿਆ ਆਉਂਦਾ ਸੀ।

—ਪਾਲਿਆ ਰੱਖ ਦੇ ਦਾਤੀ ਬੱਸ—'

ਪਾਲਾ ਕੁੱਬਾ ਕੁੱਬਾ ਜਿਹਾ ਉਠ ਕੇ ਉਸ ਕੋਲ ਆ ਖੜੋਤਾ। ਫੁੰਮਣ ਸਿੰਘ ਨੇ ਹੌਲੀ ਜੇਹੀ ਭੇਤ-ਵਾਲੀ ਗੱਲ ਕਰਨ ਆਲਿਆਂ ਵਾਂਗੂ ਪਾਲੇ ਦੇ ਨੇੜੇ ਹੁੰਦਿਆਂ ਆਖਿਆ—,

—ਤੂੰ ਗਾਮੇ ਨੂੰ ਲੈ ਜਾ ਨਾਲ ਬੋਤਲਾਂ ਪੰਦਰ੍ਹਾਂ ਵੀਹ 'ਕੱਠੀਆਂ ਕਰਨੀਐਂ.. ਜੈਬਾ ਘਰੇ ਈ ਹੋਣੈ-ਉਦੋਂ ਦਾ ਗਿਆ ਅਜੇ ਤੱਕ ਮੁੜਿਆ ਨੀ—, ਤੇ ਸ਼ੇਰਾ! ਕਿਤੇ ਲਾਣ੍ਹ ਈ ਨਾ ਚੱਕੀ

ਫਿਰਿਉਂ ਗੱਲ ਬਣਜੇ ਅੱਜ, ਕਮਾਲ ਪੂਰੇ ਆਲੇ ਟੇਢੇ ਕਰਨੇ ਐ—' ਉਹਨੇ ਸਰਦਾਰਾਂ ਵਾਲਾ ਦਾਅ ਵਰਤਦਿਆਂ ਪਾਲੇ ਦੇ ਮੋਢੇ ਤੇ ਹੱਥ ਰੱਖ ਕੇ ਉਸਨੂੰ ਵਡਿਆਇਆ। ਆਪਣੇ ਕੁੜਮ ਮੂਹਰੇ ਅੱਜ ਉਹ ਵੀ ਆਪਣੀ ਪੂਰੀ ਸ਼ਾਨ ਦਿਖਾਉਣੀ ਚਾਹੁੰਦਾ ਸੀ।

—ਚਾਚਾ ਮੈਂ ਤਾਂ ਕਿਤੇ ਕੱਢੀ ਨੀ ਹੁਣ, ਰੇਹ ਆਲੀ ਮਿਲਣੀ ਐ ਜੀਹਦੇ ਵੀ ਹੋਈ—'।

—ਤੁਸੀਂ ਖਜਾਨ ਦਿਉ ਪਤਾ ਕਰਿਉ ਨਾ -?' ਖਜਾਨ ਦੀ ਵਧੀਆ ਸ਼ਰਾਬ ਦਾ ਸਾਰੇ ਪਿੰਡ ਵਿਚ ਨੰਬਰ ਸੀ।

—ਨਾ ਘੋੜੀਆਂ ਆਲਿਆਂ ਤੋਂ ਨਾ ਲੈਲਾਂ ....ਨਾਲੇ ਸਸਤੀ—', ਪਾਲੇ ਨੇ ਸੌਖਾ ਕੰਮ ਲੱਭਿਆ। ਉਸ ਦਾ ਘੋੜੀਆਂ ਵਾਲਿਆਂ ਨਾਲ ਮੂੰਹ-ਮਲਾਹਜਾ ਵੀ ਸੀ, ਜਿਹੜੇ ਦਿਨ-ਛਪਾ ਨਾਲ ਹੀ ਫਿਰਨੀ ਤੇ ਬਲੈਡਰ ਭਰਕੇ ਆ ਬੈਠਦੇ ਸਨ।

—ਜਿਮੇਂ ਮਰਜੀ ਕਰ ਲਿਉ—ਜੈਬੇ ਨੂੰ ਨਾਲ ਲੈ ਲਿਉ—'।

ਪਾਲੇ ਨੇ ਗਾਮੇ ਨੂੰ 'ਵਾਜ ਮਾਰਕੇ ਸੱਦ ਲਿਆ। ਫਿਰ ਕਿੰਨਾ ਚਿਰ ਉਹ ਘੁਸਰ-ਮੁਸਰ ਕਰਦੇ ਰਹੇ। ਫੁੰਮਣ ਸਿੰਘ ਫੇਰ ਤੂਤ ਦੀ ਢਲਦੀ ਛਾਵੇਂ ਜਾ ਖੜੋਤਾ। ਗਾਮੇ ਨੇ ਉਹਨੂੰ ਪਿੱਠ ਪਿੱਛੇ ਇਕ ਗੰਦੀ ਗਾਲ੍ਹ ਕੱਢ ਕੇ ਭੁੰਜੇ ਥੁੱਕ ਦਿੱਤਾ।

ਥੋੜੀ ਦੇਰ ਬਅਦ ਗਾਮਾ ਤੇ ਪਾਲਾ ਤਪਦੀ ਧੁੱਦਲ ਵਿਚ ਠਿੱਬੇ ਛਿੱਤਰ ਘੜੀਸੀ ਪਿੰਡ ਵਲ ਨੂੰ ਤੁਰ ਪਏ। ਇਕ ਖਾਲ 'ਚ ਖੜੋਤੇ ਕੱਸੀ ਦੇ ਘਸਮੈਲੇ ਜਿਹੇ ਪਾਣੀ ਦੀਆਂ ਚੁਲ੍ਹੀਆਂ ਭਰਕੇ, ਉਹਨਾਂ ਨੇ ਸਰੀਰ ਫਿਰ ਕੰਡੇ 'ਚ ਕੀਤਾ। ਕਿਸੇ ਪਾਸੇ ਪੱਤਾ ਕਿਹੜਾ ਹਿਲਦਾ ਸੀ। ਆਸਮਾਨ 'ਚ ਗਹਿਰ ਜਿਹੀ ਚੜ੍ਹੀ ਪਈ ਸੀ। ਸੂਰਜ ਲੰਮੇਂ-ਪੈਰੀਂ ਹੋ ਚਲਿਆ ਸੀ। ਗਾਮਾ ਕੁਝ ਪਿੱਛੇ ਰਹਿ ਗਿਆ।

—ਵਗਿਆ ਹੁਣ...? ਘੋੜੀਆਂ ਆਲੇ ਸਾਝ੍ਹਰੇ ਈ ਮੁੜ ਜਾਂਦੇ ਐ—'

—ਬਿੰਦ ਬਹਿ ਜਾ ਯਾਰ, ਗੋਡੇ 'ਚ ਕਰਕ ਜੀ ਨਿਕਲਦੀ ਐ...' ਸੇਮ ਲੰਘਦਿਆਂ, ਦੱਬੀਆਂ ਪੁਲੀਆਂ ਹੇਠ ਠੰਡੀ ਥਾਂ ਦੇਖ ਕੇ ਗਾਮਾ ਉਧਰ ਨੂੰ ਔਹਲਿਆ ਪਰ ਗੋਡੇ ਦੀ ਕਰਕ ਨਾਲੋਂ ਜਿਵੇਂ ਉਸਦੇ ਕਾਲਜੇ 'ਚੋਂ ਨਿਕਲਦੀ ਕਰਕ ਦੀ ਚੀਸ ਵਧੇਰੇ ਸੀ।

—ਚੱਲ ਯਾਰ, ਖਾਸਾ ਕੰਮ ਐ...'

—ਕਿਸੇ ਸਾਲੇ ਦੇ ਨੌਕਰ ਨੀ ਆਪਾਂ—ਜੀਹਨੂੰ ਪੀਣ ਦਾ ਸ਼ੌਂਕ ਐ ਆਪ ਭੈਣ...ਅਸੀਂ ਕੋਈ ਵਗਾਰੂ ਐਂ...?

ਪਾਲਾ ਵੀ ਢੈਲ੍ਹਾ ਹੋ ਗਿਆ।—'ਹੁਕਮ ਚਲਾਤਾ,-ਬੋਤਲਾਂ 'ਕੱਠੀਆਂ ਕਰਨੀਐਂ—' ਪਾਲੇ ਨੇ ਫੁੰਮਣ ਸਿੰਘ ਦੀ ਸਾਂਗ ਲਾਈ।

—ਸਾਲੇ ਚੌਧਰੀਆਂ ਦੇ, ਆਵਦੇ ਦਿਨ ਭੁੱਲਗੇ, ਹੁਣ ਇਹਨੇ ਕੁੜਮਾਂ 'ਚ ਨਕੌੜਾ ਉੱਚਾ ਕਰਨੈ—ਗਾਮਾ ਵਿਚੇ-ਵਿਚ ਰਿੱਝਣ ਲੱਗ ਪਿਆ।

ਦਿਨ-ਛਪਾ ਨਾਲ, ਕੰਮ ਨਬੇੜ ਕੇ ਟਰਾਲੀ 'ਚ ਬੈਠੇ ਲੋਕ ਭੰਗੜਾ ਪਾਉਂਦੇ ਤੇ ਚਾਂਭੜਾਂ ਮਾਰਦੇ ਜਦੋਂ ਉਹਨਾਂ ਦੇ ਕੋਲੋਂ ਦੀ ਲੰਘੇ, ਤਾਂ ਗਾਮੇ ਨੇ ਖੀਸੇ 'ਚੋਂ ਬੀੜੇ ਦੀ ਪੁੜੀ ਕੱਢਦਿਆਂ ਆਖਿਆ:

—ਸਾਲੇ ਮੇਰੇ ਐਂ ਮੱਛਰੇ ਜਾਂਦੇ ਐ—ਜਿਮੇਂ ਹੁਣੇ ਜਾਕੇ ਬੋਤਲਾਂ ਪੱਟ ਲੈਣਗੇ—'

ਠੰਡੀ ਥਾਵੇਂ ਬੈਠੇ ਉਹ ਦੋਵੇਂ ਜਣੇ ਇਕ ਦੂਜੇ ਵਲ ਝਾਕ ਕੇ ਮੁਸਕੜੀਏਂ ਹੱਸ ਪਏ।□

[23/1, ਚੰਦਰ ਨਾਥ ਚੈਟਰਜੀ ਸਟਰੀਟ, ਕਲਕੱਤਾ-700025]

## ਸੰਤੋਖ ਸਿੰਘ ਸੰਤੋਖ

# ਲੇਖਕ ਤੇ ਸਿਆਸੀ ਬਚਨ-ਬੱਧਤਾ

ਹਰ ਲੇਖਕ ਹੀ ਸੁਚੇਤ ਜਾਂ ਅਚੇਤ ਤੌਰ 'ਤੇ ਬੱਚਨ-ਬੱਧਤਾ ਰਖਦਾ ਹੈ, ਪਰ ਸਿਆਸੀ ਬਚਨ-ਬੱਧਤਾ ਕੇਵਲ ਸੁਚੇਤ ਲੇਖਕ ਪਾਲ ਸਕਦਾ ਹੈ। ਜਿਹੜੇ ਨਿਰਪੱਖ ਸਿਆਸਤ ਤੋਂ ਬੇਦਾਗ ਹੋਣ ਦਾ ਦਾਅਵਾ ਕਰਦੇ ਹਨ ਉਹਨਾਂ ਦਾ ਦਾਅਵਾ ਇਕ ਦੰਭ ਹੈ, ਇਕ ਚਾਲ ਹੈ। ਕਈ ਹਾਲਤਾਂ ਵਿਚ ਉਹ ਇਸ ਚਾਲ ਦੀ ਚੂਲ ਤਕ ਪਹੁੰਚਣ ਤੋਂ ਅਸਮਰਥ ਹੁੰਦੇ ਹਨ।

ਸਿਆਸਤ ਕੀ ਹੈ? ਸਿਆਸਤ ਉਹ ਅਮਲ ਹੈ ਜੋ ਜਮਾਤੀ ਹਿਤਾਂ ਅਧੀਨ ਆਪੋ ਆਪਣੀਆਂ ਧਿਰਾਂ ਨੂੰ ਅੱਗੇ ਤੋਰਦਾ ਹੈ। ਅੱਜ ਅਸੀਂ ਜਮਾਤੀ ਜਦੋ-ਜਹਿਦ ਦੇ ਉਸ ਦੌਰ ਵਿਚੋਂ ਲੰਘ ਰਹੇ ਹਾਂ ਜਿਸ ਵਿਚ ਸਾਮਰਾਜੀ ਤਾਕਤਾਂ ਖੇਰੂੰ ਖੇਰੂੰ ਹੋ ਰਹੀਆਂ ਹਨ ਤੇ ਸਮਾਜਵਾਦੀ ਧਿਰ ਆਪਣੇ ਪੈਰ ਪੱਕੇ ਕਰਦੀ ਹੋਈ ਅੰਤਿਮ ਜਿੱਤ ਵਲ ਵਧ ਰਹੀ ਹੈ। ਇਸ ਸਮੇਂ ਦੀਆਂ ਵਿਸ਼ੇਸ਼ ਵਿਰੋਧਤਾਈਆਂ ਨੂੰ ਸਮਝੇ ਬਿਨਾਂ ਬਚਨ-ਬੱਧਤਾ ਬਾਰੇ ਗੱਲ ਕਰਨੀ ਇਕ ਹਾਸੋ ਹੀਣੀ ਗੱਲ ਹੋਵੇਗੀ।

ਸਭ ਤੋਂ ਪਹਿਲਾਂ ਲੇਖਕ ਨੂੰ ਯਥਾਰਥਵਾਦੀ ਹੋਣਾ ਚਾਹੀਦਾ ਹੈ। ਯਥਾਰਥ ਨੂੰ ਚਿਤਰਨ ਸਮੇਂ ਉਸ ਦਾ ਗਤੀਸ਼ੀਲ ਰੂਪ ਉਘੜਨਾ ਚਾਹੀਦਾ ਹੈ। ਨਿਰਸੰਦੇਹ ਅੱਜ ਦੇ ਯਥਾਰਥ ਦਾ ਗਤੀਸ਼ੀਲ ਰੂਪ ਸਮਾਜਵਾਦ ਵਿਚ ਯਕੀਨ ਹੈ। ਜੋ ਗਤੀਸ਼ੀਲ ਨਹੀਂ ਤਾਂ ਨਿਸਚੇ ਹੀ ਉਹ ਨਿਰਾਰਥਕ ਹੈ। ਯਥਾਰਥ ਨੂੰ ਹੂ-ਬ-ਹੂ ਪੇਸ਼ ਕਰਨ ਵਿਚ ਤਾਂ ਬਹੁਤ ਲਿਖਾਰੀ 'ਕਮਾਲ' ਹਾਸਲ ਕਰ ਲੈਂਦੇ ਹਨ ਪਰੰਤੂ ਉਸਨੂੰ ਗਤੀਸ਼ੀਲ ਰੂਪ ਦੇਣ ਤੋਂ ਅਸਮਰਥ ਰਹਿੰਦੇ ਹਨ। ਜਿਵੇਂ ਗਰੀਬੀ ਦਾ ਰੋਣਾ ਧੋਣਾ ਅਤਿ ਘ੍ਰਿਣਕ ਤੌਰ ਤੇ ਪੇਸ਼ ਕਰਨਾ ਕੋਈ ਅਰਥ ਨਹੀਂ ਰਖਦਾ ਜੇ ਉਸਦੇ ਕਾਰਨ ਸੰਬੰਧੀ ਜਾਂ ਉਸ ਨੂੰ ਬਦਲਣ ਸੰਬੰਧੀ ਉਸ ਵਿਚ ਕੋਈ ਤੱਤ ਨਹੀਂ। ਟੀਚੇ-ਰਹਿਤ ਕੋਈ ਵੀ ਰਚਨਾ ਦਾ ਲੇਖਕ ਸਿਆਸੀ ਤੌਰ 'ਤੇ ਬਚਨ-ਬੱਧਤਾ ਤੋਂ ਕੰਨੀਂ ਕਤਰਾਏਗਾ। ਸਿਆਸੀ ਬਚਨ-ਬੱਧਤਾ ਦਾ ਲੇਖਕ ਟੀਚੇ-ਰਹਿਤ ਲਿਖਤ ਤੋਂ ਆਪਣੇ ਆਪ ਨੂੰ ਹੋੜੇਗਾ।

ਯਥਾਰਥ ਨੂੰ ਕਲਾਤਮਕ ਤੌਰ 'ਤੇ ਪਰਖਣ ਸਮੇਂ ਜ਼ਰੂਰੀ ਨਹੀਂ ਕਿ ਅਸੀਂ ਹਰ ਵਿਸ਼ੇ ਤੇ ਮਸਲੇ ਦਾ ਹੱਲ ਦਸਣ ਤਕ ਜਾਈਏ। ਮਸਲੇ ਦਾ ਹੱਲ ਸਿੱਧੇ ਤੌਰ 'ਤੇ ਦੱਸਣ ਤੋਂ ਬਿਨਾਂ ਵੀ ਵਾਤਾਵਰਣ ਅਤੇ ਅਮਲ ਦੇ ਵਿਚੋਂ ਆਪੇ ਸਪਸ਼ਟ ਹੋਵੇ ਤਾਂ ਉਸ ਨਾਲ ਦੀ ਰੀਸ ਨਹੀਂ। ਇਹ ਕਲਾਕਾਰ ਦਾ ਨਿਜੀ ਅਧਿਕਾਰ ਹੈ ਕਿ ਸਮਾਜਕ ਅੰਦੋਲਨ ਨੂੰ ਅੱਗੇ ਵਧਾਉਣ ਵਾਸਤੇ ਹਥਿਆਰ ਦੇ ਰੂਪ ਵਿਚ ਵਰਤਣ ਲਈ ਕਿਸੇ ਹਾਲਾਤ ਕਿਸੇ ਭਾਵਨਾ, ਕਿਸੇ ਗੁੱਟ ਜਾਂ ਵਿਅਕਤੀ ਦੀ ਚੋਣ ਕਰੇ। ਇਸ ਸਾਰੀ ਹੀ ਆਜ਼ਾਦੀ ਨੂੰ ਵਰਤਣ ਸਮੇਂ ਉਸ ਨੂੰ ਜਮਾਤੀ ਤੌਰ 'ਤੇ ਚੇਤੰਨ ਰਹਿਣਾ ਚਾਹੀਦਾ ਹੈ ਕਿ ਕੀ ਉਸ ਦੀ ਲਿਖਤ ਜਮਾਤੀ ਲੜਾਈ ਨੂੰ ਤੋਰਨ ਵਿਚ ਜਾਂ ਸਮਝਣ ਵਿਚ ਸਹਾਈ ਹੁੰਦੀ ਹੈ ਜਾਂ ਨਹੀਂ?

ਪਿੱਛੇ ਜਿਹੇ ਫਖਰ ਜ਼ਮਾਨ ਨੇ 'ਪਾਕਿਸਤਾਨੀ ਰਾਈਟਰਜ਼' ਨਾਂ ਦੀ ਇਕ ਕਿਤਾਬ ਛਪਵਾਈ ਹੈ ਜਿਸ ਵਿਚ ਉਸ ਨੇ ਦੋ ਸੌ ਲਿਖਾਰੀਆਂ ਤੋਂ ਪੁਛ ਪੜਤਾਲ ਪਿਛੋਂ ਸਿੱਟੇ ਕਢੇ ਹਨ। ਇਹਨਾਂ ਵਿਚੋਂ ਬਹੁ-ਗਿਣਤੀ ਨੇ ਇਹ ਗੱਲ ਸਵੀਕਾਰ ਕੀਤੀ ਹੈ ਕਿ ਲਿਖਾਰੀ ਨੂੰ ਸਿਆਸੀ ਤੌਰ 'ਤੇ ਬਚਨ-ਬੱਧ ਹੋਣਾ ਚਾਹੀਦਾ ਹੈ। ਬਹੁ-ਗਿਣਤੀ ਹੀ ਇਹੋ ਜਿਹੇ ਲਿਖਾਰੀਆਂ ਦੀ ਹੈ ਜਿਹੜੇ ਬੇਰੁਜ਼ਗਾਰ ਨੇ ਜਾਂ ਬਹੁਤ ਘੱਟ ਤਨਖਾਹ 'ਤੇ ਗੁਜ਼ਾਰਾ ਕਰਦੇ ਹਨ ਤੇ ਉਹਨਾਂ ਵਿਚ ਆਪਣੀ ਕਿਤਾਬ ਛਪਵਾ ਸਕਣ ਦੀ ਸਮਰਥਾ ਨਹੀਂ। ਪਬਲਿਸ਼ਰ ਗਿਣੇ ਮਿਥੇ ਲੇਖਕਾਂ ਨੂੰ ਹੀ ਛਾਪਦੇ ਤੇ ਬਹੁਤ ਹੀ ਘੱਟ ਪੱਧਰ 'ਤੇ ਰਾਇਲਟੀ ਆਦਿ ਦਿੰਦੇ ਹਨ। ਇਸ ਤੋਂ ਸਪਸ਼ਟ ਹੁੰਦਾ ਹੈ ਕਿ ਲੇਖਕ ਦਾ ਸਿੱਧਾ ਸੰਬੰਧ ਸਿਆਸਤ ਨਾਲ ਹੈ ਤੇ ਉਹਨਾਂ ਦਾ ਵਿਰੋਧ ਸਥਾਪਿਤ ਹੋਈਆਂ ਬੋਦੀਆਂ ਰਵਾਇਤਾਂ ਵਿਰੁਧ ਹੈ। ਅਸੀਂ ਜੇ ਭਾਰਤ ਵਿਚ ਲੇਖਕਾਂ ਤੇ ਪ੍ਰਕਾਸ਼ਕਾਂ ਦੀ ਸਥਾਪਤੀ ਬਾਰੇ ਨਜ਼ਰ ਮਾਰੀਏ ਤਾਂ ਸਾਡਾ ਹਾਲ ਪਾਕਿਸਤਾਨ ਵਾਲਾ ਹੀ ਹੈ। ਭਾਰਤ ਵਿਚ ਜੇ ਕੋਈ ਪ੍ਰਗਤੀਵਾਦੀ ਕਿਸੇ ਸਿਆਸੀ ਮੋੜ ਜਾਂ ਘਟਨਾ ਨੂੰ ਕਲਾਤਮਕ ਛੋਹ ਦਿੰਦਾ ਹੈ ਤੇ ਉਹ ਸਥਾਪਤੀ ਦੇ ਵਿਰੁਧ ਜਾਂਦੀ ਹੈ ਤਾਂ ਨਿਰਸੰਦੇਹ ਉਸ ਨੂੰ ਕਿਹਾ ਜਾਂਦਾ ਹੈ, "ਇਹ ਸਾਹਿਤ ਤੇ ਕਲਾ ਪ੍ਰਤੀ ਸੁਹਿਰਦ ਨਹੀਂ। ਇਹ ਰਾਜਸੀ ਪ੍ਰਚਾਰ ਹੈ। ਇਹ ਰਚਨਾ ਅਨੁਭਵ ਤੋਂ ਸੱਖਣੀ ਹੈ। ਇਸ ਨੂੰ ਪਾਰਟੀ ਦਾ ਹੁਕਮ ਹੈ। ਇਹ ਰਾਜਸੀ ਮਤੇ ਦਾ ਸਾਹਤਿਕ ਰੂਪ ਹੈ ਜੋ ਅਸਲ ਵਿਚ ਅਸਾਹਿਤਕ ਹੈ ਆਦਿ ਆਦਿ।" ਪਰ ਜਿਹੜੀ ਨਿਰਾਰਥਕ ਰਚਨਾ ਸਥਾਪਤੀ ਦੀ ਸਲਾਮਤੀ ਦੇ ਗੀਤ ਗਾਉਂਦੀ ਹੈ ਜਾਂ ਸਥਾਪਤੀ ਨੂੰ ਝਰੀਟ ਵੀ ਨਹੀਂ ਵਾਹੁੰਦੀ ਤਾਂ ਕਰਤਾਰ ਸਿੰਘ ਦੁਗਲ ਵਰਗਾ ਜੋ ਇਕ ਅਖਬਾਰੀ ਖਬਰ ਨੂੰ ਕਹਾਣੀ ਵਿਚ ਢਾਲ ਦੇਵੇ ਤਾਂ ਉਹ ਮਹਾਨ ਕਿਰਤ ਬਣ ਜਾਂਦੀ ਹੈ। ਅਮਲ ਵਿਚ ਇਸ ਬੋਦੀ ਸਥਾਪਤੀ ਨੂੰ ਸਮਝਣ ਤੇ ਘੋਖਣ ਦੀ ਲੋੜ ਹੈ।

ਭਾਰਤ ਨਾਲ ਸਨੇਹ ਰਖਣ ਵਾਲੇ ਲੇਖਕਾਂ ਨੂੰ ਤਾਂ ਇਸ ਸਮੇਂ ਸਿਆਸੀ ਬਚਨ-ਬੱਧਤਾ ਦੀ ਅਤਿਅੰਤ ਲੋੜ ਹੈ। ਉਹ ਲੇਖਕ ਜੋ ਸਥਾਪਤੀ ਵਿਰੁਧ ਬੋਲਣ ਜਾਂ ਲਿਖਣ ਕਾਰਨ ਜੇਹਲੀਂ ਡੱਕੇ ਹੋਏ ਹਨ ਉਹਨਾਂ ਦੀ ਵਕਤੀ ਤੌਰ 'ਤੇ ਚੁਪ ਕਰਾਈ ਅਵਾਜ਼ ਵਿਰੁਧ ਡਟਣਾ ਚਾਹੀਦਾ ਹੈ। ਐਮਰਜੈਂਸੀ ਦੇ ਨਾਂ ਹੇਠ ਲੇਖਕਾਂ ਉਤੇ ਹੋ ਰਹੇ ਹਮਲਿਆਂ ਵਿਰੁਧ ਡਟਣਾ ਚਾਹੀਦਾ ਹੈ। ਇਥੇ ਮੈਂ ਲੈਨਿਨ ਦੇ ਇਹ ਸ਼ਬਦ ਦੁਹਰਾਣਾ ਚਾਹਾਂਗਾ "ਸਿਧਾਂਤ ਅਮਲ ਬਿਨਾਂ ਅੰਨ੍ਹਾ ਹੈ ਅਤੇ ਅਮਲ ਸਿਧਾਂਤ ਤੋਂ ਬਿਨਾਂ ਬਾਂਝ ਹੈ।"

ਜੂਲੀਅਸ ਫਿਊਚਿਕ ਆਖਦਾ ਹੈ, 'ਜ਼ਿੰਦਗੀ ਇਕ ਬਹੁਤ ਵੱਡੀ ਸਟੇਜ ਉਤੇ ਖੇਡਿਆ ਜਾ ਰਿਹਾ ਡਰਾਮਾ ਹੈ। ਜੀਵਨ ਦੇ ਇਸ ਨਾਟਕ ਵਿਚ ਦਰਸ਼ਕ ਕੋਈ ਨਹੀਂ ਹੁੰਦਾ, ਹਰ ਇਕ ਨੂੰ ਕਿਸੇ ਨਾ ਕਿਸੇ ਰੋਲ ਨਾਲ ਇਸ 'ਚ ਭਾਗ ਲੈਣਾ ਹੀ ਪੈਂਦਾ ਹੈ।" ਲੇਖਕ ਇਕ ਚੇਤੰਨ ਵਿਅਕਤੀ ਹੁੰਦਾ ਹੋਇਆ ਕਦੇ ਵੀ ਸਮੂਹ ਤੋਂ ਬਾਹਰਾ ਨਹੀਂ ਹੋ ਸਕਦਾ। ਸੋ ਜੇ ਉਸ ਨੇ ਆਪਣਾ ਰੋਲ ਇਮਾਨਦਾਰੀ ਨਾਲ ਨਿਭਾਣਾ ਹੈ ਤਾਂ ਉਸ ਨੂੰ ਆਪਣਾ ਰੋਲ ਜੋ ਵੀ ਉਸ ਦੇ ਹਿੱਸੇ ਹੈ ਸੁਚੇਤ ਤੌਰ 'ਤੇ ਨਿਭਾਣਾ ਚਾਹੀਦਾ ਹੈ। ਮਾਰਕਸ ਨੇ ਇਸ ਬਾਰੇ ਸਪਸ਼ਟ ਕੀਤਾ ਸੀ ਕਿ 'ਮਨੁਖ ਦੇ ਦੁਖਾਂਤਕ ਜੀਵਨ ਅਤੇ ਉਸ ਦੇ ਦੁੱਖਾਂ ਦਾ ਅਸਲ ਕਾਰਨ ਚਲਾਕ ਹੱਥਾਂ ਤੇ ਚਲਾਕ ਬੁਧੀ ਵਿਚਕਾਰ ਪਾੜਾ ਹੀ ਹੈ।' ਇਸ ਚਲਾਕੀ ਨੂੰ ਸਮਝਣਾ ਆਪਣੇ ਆਪ ਵਿਚ ਇਕ ਬਚਨ ਬੱਧਤਾ ਹੀ ਹੈ।

ਅੱਜ ਤਕ ਦੁਨੀਆਂ ਵਿਚ ਜਿੰਨੇ ਵੀ ਮਹਾਨ ਲਿਖਾਰੀ ਹੋਏ ਹਨ ਉਹ ਹਮੇਸ਼ਾਂ ਆਪਣੇ ਸਮੇਂ ਦੀ ਗਤੀਸ਼ੀਲ ਧਾਰਾ ਦੇ ਜਾਂ ਸੰਚਾਲਕ ਸਨ ਜਾਂ ਬਚਨ-ਬੱਧ ਸਨ। ਜਿਸ ਵੀ ਲਿਖਤ ਜਾਂ ਕਿਤਾਬ ਨੇ ਕੋਈ ਗਤੀ ਪ੍ਰਦਾਨ ਨਹੀਂ ਕੀਤੀ ਉਹ ਸਮੇਂ ਦੇ ਢੇਰ ਵਿਚ ਦਬ ਕੇ ਰਹਿ ਗਈ। ਟੀਚੇ ਬਿਨਾਂ ਕੋਈ ਵੀ ਰਚਨਾ ਅਮਰ ਰਚਨਾ ਨਹੀਂ ਹੁੰਦੀ। ਅੱਜ ਦੇ ਸਮੇਂ ਵਿਚ ਗਤੀ ਕਰ ਰਹੀਆਂ ਧਾਰਾਵਾਂ ਨਾਲ ਜੁੜਨਾ ਅਤਿ ਜ਼ਰੂਰੀ ਹੈ। ਸਾਹਿਤਕਾਰ ਤਦ ਹੀ ਵਧੀਆ ਸਾਹਿਤਕਾਰ ਹੈ ਜੇ ਉਸ ਨੂੰ ਆਪਣੇ ਆਲੇ ਦੁਆਲੇ ਦੇ ਜੀਵਨ ਦਾ ਭਰਪੂਰ ਗਿਆਨ ਹੋਵੇ। ਉਸ ਨੂੰ ਇਤਿਹਾਸ ਦੀ, ਸਮਾਜ ਦੀ, ਵਿਗਿਆਨ ਦੀ ਸੋਝੀ ਹੋਣੀ ਚਾਹੀਦੀ ਹੈ। ਜੇ ਉਹ ਇਹਨਾਂ ਬਾਰੇ ਗਿਆਨਵਾਨ ਨਹੀਂ ਤਾਂ ਉਹ ਉਪ ਭਾਵਕ ਰਚਨਾ ਹੀ ਕਰੇਗਾ ਤੇ ਏਥੇ ਫੇਰ ਅਸਲੀ ਗੱਲ ਹੈ ਸ਼੍ਰੇਣਿਕ ਸੂਝ ਬੂਝ ਦੀ। ਬਹੁਤ ਸਾਰੇ ਸਜਨ ਗਿਆਨਵਾਨ ਤਾਂ ਹੋ ਸਕਦੇ ਹਨ ਪਰ ਠੀਕ ਜਮਾਤੀ ਸੂਝ ਬੂਝ ਤੋਂ ਕੋਰੇ ਵੀ ਹੋ ਸਕਦੇ ਹਨ। ਇਹ ਸੂਝ ਮਾਰਕਸਵਾਦ ਤੋਂ ਬਿਨਾਂ ਸੰਭਵ ਨਹੀਂ। ਇਸ ਲਈ ਅੱਜ ਦੇ ਸਾਹਿਤਕਾਰ ਨੂੰ ਮਾਰਕਸਵਾਦੀ ਹੋਣਾ ਜ਼ਰੂਰੀ ਹੈ। ਇਹੀ ਸਾਹਿਤਕਾਰ ਦੀ ਬਚਨ-ਬੱਧਤਾ ਹੈ। ਇਹ ਸੰਭਵ ਹੈ ਕਿ ਕੋਈ ਲੇਖਕ ਸ਼੍ਰੇਣਿਕ ਘੋਲ ਦੇ ਦੂਜੇ ਰੂਪਾਂ ਵਿਚ ਬਹੁਤ ਕ੍ਰਿਆਸ਼ੀਲ ਨਾ ਹੋਵੇ ਪਰ ਉਹ ਉਹਨਾਂ ਤੋਂ ਉਦਾਸੀਨ ਨਹੀਂ ਹੋ ਸਕਦਾ। ਉਸ ਦਾ ਭਰੋਸਾ ਅਟੱਲ ਜਿੱਤ ਵਿਚ ਰਹੇਗਾ। ਹੋ ਚੀ ਮਿੰਨ੍ਹ ਤਾਂ ਏਥੋਂ ਤਕ ਕਹਿੰਦਾ ਹੈ ਕਿ ਲੇਖਕ ਆਪਣੇ ਫਰੰਟ ਤੇ ਇਕ ਮਹਾਨ ਯੋਧਾ ਹੈ।

ਕੁਝ ਕੁ ਲਿਖਾਰੀ ਇਹ ਪੱਖ ਲੈਂਦੇ ਹਨ ਕਿ ਉਹਨਾਂ ਦਾ ਲਿਖਣਾ ਤਾਂ ਸਵੈ-ਤ੍ਰਿਪਤੀ ਹੈ ਜਾਂ ਸਵੈ-ਪ੍ਰਗਟਾਵਾ। ਜੇ ਅਸਲ ਸਾਹਿਤ ਵਿਅਕਤੀ ਦਾ ਸਵੈ-ਪ੍ਰਗਟਾਵਾ ਹੀ ਹੈ ਤਾਂ ਕਿਉਂ ਨਹੀਂ ਉਹ ਸਿੱਧੇ ਸਾਧਨਾਂ ਨਾਲ ਹੱਸਣ ਰੋਣ ਕੁਰਲਾਣ ਜਾਂ ਰੌਲਾ ਪਾ ਕੇ ਸਵੈ-ਤਸੱਲੀ ਪਾ ਲੈਂਦਾ। ਜੇ ਉਹ ਇਹ ਕਰਨ ਤੋਂ ਕਤਰਾ ਕੇ ਲਿਖਣਾ ਪਸੰਦ ਕਰਦੇ ਹਨ ਤਾਂ ਜ਼ਰੂਰ ਆਪਾ-ਪ੍ਰਗਟਾ ਤੋਂ ਬਾਹਰੀ ਗੱਲ ਹੈ ਜੋ ਕਿ ਨਿਸਚੇ ਹੀ ਸਮੁਚੇ ਸਮਾਜ ਨੂੰ ਸੰਬੋਧਨ ਹੈ। ਸਮੁਚਾ ਸਮਾਜ ਇਕ ਜਮਾਤੀ ਸਮਾਜ ਹੋਣ ਵਜੋਂ ਜ਼ਰੂਰੀ ਹੈ ਕਿ ਉਹ ਆਪਣਾ ਪੱਖ ਸਪਸ਼ਟ ਕਰੇ। ਪੱਖ ਸਪਸ਼ਟ ਕਰਨਾ ਆਪਣੇ ਆਪ ਵਿਚ ਬਚਨ-ਬੱਧਤਾ ਹੋਵੇਗੀ। ਏਥੇ ਇਹ ਗੱਲ ਵੀ ਬਹੁਤ ਜ਼ਰੂਰੀ ਹੈ ਕਿ ਹਰ ਗਰੀਬ ਲਿਖਾਰੀ ਹੀ ਗਰੀਬ ਪੱਖੀ ਨਹੀਂ ਹੁੰਦਾ। ਸਗੋਂ ਜਮਾਤੀ ਢਾਂਚੇ ਅਧੀਨ ਆਪਣੀ ਸਥਾਪਤੀ ਦੇ ਹਿਤਾਂ ਅਧੀਨ ਆਪਣੇ ਵਰਗ ਵਿਚੋਂ ਉਚਾ ਉਠਣ ਦੀ ਲਾਲਸਾ ਅਧੀਨ ਉਹ ਵਧੇਰੇ ਕਰਕੇ ਗਰੀਬ ਵਿਰੋਧੀ ਹੀ ਹੁੰਦਾ ਹੈ। ਤੇ ਕੋਈ ਟਾਵਾਂ ਟਾਵਾਂ ਆਪਣੇ ਆਪ ਨੂੰ ਡੀਕਲਾਸ ਕਰਕੇ ਉਪਰਲੀ ਜਮਾਤ ਦਾ ਬੰਦਾ ਵੀ ਹੇਠਲੀ ਜਮਾਤ ਦੇ ਹਿਤ ਵਿਚ ਹੋ ਸਕਦਾ ਹੈ।

ਏਸੇ ਤਰ੍ਹਾਂ ਪੁਰਾਣਾ ਸਾਹਿਤ ਅੱਜ ਦੇ ਸਾਹਿਤਕਾਰ ਤੇ ਵਿਅਕਤੀ ਨੂੰ ਤਸੱਲੀ ਕਿਉਂ ਨਹੀਂ ਦਿੰਦਾ? ਨਵਾਂ ਲਿਖਣ ਦੀ ਕੀ ਲੋੜ ਹੈ? ਪਦਾਰਥਵਾਦੀ ਇਹ ਜਾਣਦੇ ਹਨ ਕਿ ਇਹ ਸਮੇਂ ਦੀ ਗਤੀ ਹੈ। ਅਸਲ ਵਿਚ ਹਰ ਰੋਜ਼ ਬਦਲ ਰਹੇ ਵਾਤਾਵਰਣ ਦੇ ਅਨੁਕੂਲ ਉਹ ਨਹੀਂ ਰਿਹਾ। ਏਸੇ ਲਈ ਨਵਾਂ ਸਿਰਜਣ ਦੀ ਲੋੜ ਉਪਜਦੀ ਹੈ। ਜੇ ਨਵਾਂ ਵੀ ਹੁਣ ਦੀਆਂ ਵਿਸ਼ੇਸ਼ ਹਾਲਤਾਂ ਦਾ ਸਹੀ ਨਿਰੀਖਣ ਕਰਨ ਤੋਂ ਅਸਮਰਥ ਰਿਹਾ ਤਾਂ ਇਸ ਦੇਸ਼ ਦਾ ਹਸ਼ਰ ਪੁਰਾਣੇ ਤੋਂ ਵੀ ਭੈੜਾ ਹੋਵੇਗਾ।

ਸਾਹਿਤਕ ਰਚਨਾ ਵਿਚ ਬਚਨ-ਬੱਧਤਾ ਸਿਆਸੀ ਤਕਾਜ਼ਿਆਂ ਦੇ ਸੌੜੇ ਘੇਰੇ ਵਿਚ ਨਹੀਂ

ਆਉਂਦੀ। ਇਹ ਯਥਾਰਥ ਨੂੰ ਗਤੀਸ਼ੀਲ ਰੂਪ ਵਿਚ ਅਥਵਾ ਠੀਕ ਵਿਗਿਆਨਕ (ਮਾਰਕਸੀ) ਦ੍ਰਿੱਸ਼ ਤੋਂ ਵੇਖ ਸਕਣ ਤੇ ਪੇਸ਼ ਕਰ ਸਕਣ ਵਿਚ ਹੈ।

ਹਰ ਕਾਲਪਨਿਕ ਉਪਜ ਦੀ ਨੀਂਹ ਅਸਲੀਅਤ ਹੁੰਦੀ ਹੈ। ਕੋਈ ਵੀ ਲੇਖਕ ਕਲਪਨਾ ਨੂੰ ਨਿਜੀ ਖਿਆਲ ਕਰੇ ਇਹ ਸਹੀ ਨਹੀਂ। ਕਲਪਨਾ ਸਦਾ ਉਹਨਾਂ ਲੋੜਾਂ ਥੋੜਾਂ ਵਿਚੋਂ ਜਨਮ ਲੈਂਦੀ ਹੈ ਜੋ ਬੰਦੇ ਨੂੰ ਅਪ੍ਹੁੰਚ ਜਾਪਦੀ ਹੈ। ਇਕ ਪੰਜਾਬੀ ਅਖਾਣ ਵੀ ਬੜਾ ਪ੍ਰਚਲਿਤ ਹੈ-ਲੋੜ ਈਜਾਦ ਦੀ ਮਾਂ ਹੈ। ਸੋ ਲੋੜ ਦਾ ਸੰਬੰਧ ਸਿੱਧਾ ਵਿਅਕਤੀ ਨਾਲ ਹੈ। ਵਿਅਕਤੀ ਸਮਹ ਤੋਂ ਕੋਈ ਬਾਹਰੀ ਵਸਤੂ ਨਹੀਂ। ਚੰਗੇਰੇ ਭਵਿਖ ਲਈ ਕਲਪਨਾ ਕਰਨੀ ਤੇ ਉਸ ਨੂੰ ਪੇਸ਼ ਕਰਨ ਦਾ ਢੰਗ ਲੇਖਕ ਦਾ ਨਿਜੀ ਹੁੰਦਾ ਹੈ।

ਉਹਨਾਂ ਨਾਲ ਸਹਿਮਤ ਹੋਣਾ ਮੁਸ਼ਕਿਲ ਹੈ ਜੋ ਇਹ ਕਹਿੰਦੇ ਹਨ ਕਿ ਸਾਹਿਤ ਨੂੰ ਪ੍ਰਾਪੇਗੰਡਾ ਨਹੀਂ ਹੋਣਾ ਚਾਹੀਦਾ। ਏਥੇ ਮੈਂ ਜ਼ੋਰ ਦੇ ਕੇ ਕਹਿਣਾ ਚਾਹਾਂਗਾ ਕਿ ਕਲਾ ਨੂੰ ਬਿਲਕੁਲ ਸਿਧਾਂਤ ਜਾਂ ਵਿਚਾਰਧਾਰਾ ਨਹੀਂ ਬਣਾਇਆ ਸਕਦਾ। ਕਲਾ ਕੌਸ਼ਲਤਾ ਵਿਚ ਨਿਪੁੰਨ ਹੋਏ ਬਿਨਾਂ ਕੋਈ ਵੀ ਰਚਨਾ ਸਾਹਿਤਕ ਨਹੀਂ ਹੋਏਗੀ। ਨਿਰੀ ਕਲਾ ਕਲਾ ਲਈ ਕੋਈ ਅਰਥ ਨਹੀਂ ਰਖਦੀ। ਏਥੇ ਮੈਂ ਚੀਨੀ ਲਿਖਾਰੀ ਲੂ ਸੁਨ ਦਾ ਹਵਾਲਾ ਦੇਣਾ ਜ਼ਰੂਰੀ ਸਮਝਦਾ ਹਾਂ : 'ਹਰ ਸਾਹਿਤ ਪ੍ਰਾਪੇਗੰਡਾ ਹੈ ਪਰ ਹਰ ਪ੍ਰਾਪੇਗੰਡਾ ਸਾਹਿਤ ਨਹੀਂ'। ਸੋ ਆਪਣੇ ਪੱਖ ਨੂੰ, ਟੀਚੇ ਨੂੰ ਸਮਝੇ ਬਿਨਾ ਨਾ ਕੋਈ ਕਲਾ ਦਾ ਅਰਥ ਬਣਦਾ ਹੈ ਨਾ ਪ੍ਰਾਪੇਗੰਡੇ ਦਾ। ਸੋ ਆਪਣੇ ਪੱਖ ਦੇ ਟੀਚੇ ਤਕ ਪੁੱਜਣ ਲਈ ਜ਼ਰੂਰੀ ਹੈ ਕਿ ਲੇਖਕ ਸਿਆਸੀ ਤੌਰ 'ਤੇ ਬਚਨ-ਬੱਧ ਹੋਵੇ।□

[26, ਐਲਪਾਈਨ ਸਟਰੀਟ, ਰੈਡਿੰਗ, ਬਰਕਸ; ਯੂ. ਕੇ.]

□

[ਸੋਧ। ਸਿਰਜਣਾ ਦੇ ਪਿਛਲੇ ਅੰਕ (25) ਵਿਚ ਡਾਕਟਰ ਅਤਰ ਸਿੰਘ ਦੇ ਨਿਬੰਧ 'ਪੰਜਾਬੀ ਸਾਹਿਤ ਵਿਚ ਮਾਨਵ ਦਾ ਸੰਕਲਪ' ਵਿਚ ਗਲਤੀ ਨਾਲ ਛਪ ਗਿਆ ਹੈ ਕਿ ਪੂਰਨ ਦਾ ਅਵਾਦਾਨ ਯੂਨਾਨੀ ਮਿਥ Hero ਤੇ Leandor ਨਾਲ ਮਿਲਦਾ ਹੈ। ਅਸਲ ਵਿਚ ਲੇਖਕ ਨੇ ਪੂਰਨ ਦੀ ਕਥਾ ਨੂੰ ਹੀਰੋ ਤੇ ਲੀਆਂਡਰ ਨਾਲ ਨਹੀਂ ਸਗੋਂ ਯੂਨਾਨੀ ਮਿਥ ਹਿਪੋਲਾਈਟਸ ਤੇ ਫੀਡਰਾ (Hippolytus and Phaedra) ਨਾਲ ਮਿਲਦਾ ਦਸਿਆ ਹੈ। ਸਾਨੂੰ ਇਸ ਗਲਤੀ ਦਾ ਅਫਸੋਸ ਹੈ।—ਸੰਪਾਦਕ]

□

ਤਾਰਾ ਚੰਦ ਗੁਪਤਾ

## ਲੋਕ ਚੀਨ ਵਿਚ ਕੀ ਵੇਖਿਆ ?

[ਪਿਛਲੇ ਦਿਨੀਂ ਡਾਕਟਰ ਕੁਟਨਿਸ ਦੀ ਯਾਦਗਾਰ ਦੇ ਉਦਾਘਾਟਨ ਸਮੇਂ ਇਕ ਦਸ ਮੈਂਬਰੀ ਭਾਰਤੀ ਵਫਦ ਚੀਨ ਗਿਆ ਸੀ। ਉਥੇ ਉਸਨੇ ਪੰਜ ਹਫ਼ਤੇ ਤਕ ਲੋਕ ਚੀਨ ਦੇ ਕਈ ਸੂਬਿਆਂ ਤੇ ਸ਼ਹਿਰਾਂ ਦਾ ਦੌਰਾ ਕੀਤਾ। ਇਸ ਵਫਦ ਵਿਚ ਪ੍ਰਸਿੱਧ ਪੱਤਰਕਾਰ ਪ੍ਰੋ: ਤਾਰਾ ਚੰਦ ਗੁਪਤਾ ਵੀ ਸ਼ਾਮਲ ਸਨ। ਇਹ ਪਹਿਲਾ ਮੌਕਾ ਹੈ, ਜਦ ਕਿਸੇ ਭਾਰਤੀ ਵਫਦ ਨੂੰ ਲੋਕ ਚੀਨ ਜਾਕੇ ਉਥੋਂ ਦੇ ਹਾਲਾਤ ਨੂੰ ਆਪਣੀ ਅੱਖੀਂ ਵੇਖਣ ਦਾ ਅਵਸਰ ਪ੍ਰਾਪਤ ਹੋਇਆ। ਇਸ ਅੱਖੀਂ ਵੇਖੇ ਹਾਲ ਦਾ ਅੰਸ਼ ਅਸੀਂ ਏਥੇ ਪ੍ਰਕਾਸ਼ਿਤ ਕਰ ਰਹੇ ਹਾਂ। ਸੰਪਾਦਕ]

ਜਦ ਅਸੀਂ **6** ਦਸੰਬਰ **1976** ਦੀ ਸ਼ਾਮ ਨੂੰ **7** ਬਜੇ ਪੀਕਿਂਗ ਦੇ ਹਵਾਈ ਅੱਡੇ ਉਤੇ ਉਤਰੇ, ਤਾਂ ਮੌਸਮ ਬਰਫ਼ੀਲਾ ਸੀ। ਰਾਤ ਪੈ ਚੁਕੀ ਸੀ ਤੇ ਠੰਡੀ ਹਵਾ ਚਲ ਰਹੀ ਸੀ। ਬਾਹਰਲ ਦੇਸ਼ਾਂ ਨਾਲ ਮੇਲ-ਜੋਲ ਨੂੰ ਉਨਤ ਕਰਨ ਵਾਲੀ ਚੀਨੀ ਜਨਤਾ ਦੇ ਸੰਗਠਨ ਦੇ ਸੱਦੇ ਉਤੇ ਅਸੀਂ ਕੁਲਹਿੰਦ ਡਾਕਟਰ ਕੁਟਨਿਸ ਯਾਦਗਾਰ ਕਮੇਟੀ ਦੇ ਦਸ ਮੈਂਬਰੀ ਵਫਦ ਦੀ ਹੈਸੀਅਤ ਵਿਚ ਪੰਜ ਹਫ਼ਤੇ ਦਾ ਦੌਰਾ ਕਰਨ ਲਈ ਲੋਕ ਚੀਨ ਆਏ ਸੀ। ਹਵਾਈ ਅੱਡੇ ਉਤੇ ਸਾਡੇ ਮੇਜ਼ਬਾਨਾਂ ਨੇ ਬੜੇ ਨਿੱਘੇ ਉਤਸ਼ਾਹ ਨਾਲ ਸਾਡਾ ਸਵਾਗਤ ਕੀਤਾ। ਸਵਾਗਤ ਕਰਨ ਵਾਲਿਆਂ ਵਿਚ ਭਾਰਤ ਦੇ ਰਾਜਦੂਤ ਕੇ. ਆਰ. ਨਾਰਾਇਨਣ ਵੀ ਸ਼ਾਮਿਲ ਸਨ।

**9** ਦਸੰਬਰ ਨੂੰ ਹੋਪਈ ਪ੍ਰਾਂਤ ਦੀ ਰਾਜਧਾਨੀ ਸਤੇਸ਼ਾ ਚਆਂਗ ਵਿਚ ਸਵਰਗੀ ਡਾਕਟਰ ਦਵਾਰਕਾ ਨਾਥ ਕੁਟਨਿਸ ਦੇ ਯਾਦਗਾਰੀ ਹਾਲ ਦਾ ਉਦਘਾਟਨ ਉਤਸਵ ਸੀ। ਇਤਿਹਾਸਕ ਉਤਸਵ ਵਿਚ ਭਾਗ ਲੈਣ ਲਈ ਸਾਨੂੰ ਵਿਸ਼ੇਸ਼ ਤੌਰ 'ਤੇ ਬੁਲਾਇਆ ਗਿਆ ਸੀ। ਵਫਦ ਦੇ ਮੈਂਬਰਾਂ ਤੋਂ ਬਿਨਾਂ ਭਾਰਤ ਦੇ ਰਾਜਦੂਤ ਸ੍ਰੀ ਕੇ. ਆਰ. ਨਾਰਾਇਨਣ ਨੂੰ ਵੀ ਸੱਦਿਆ ਗਿਆ ਸੀ।

ਇਸ ਸ਼ਾਨਦਾਰ ਸਮਾਗਮ ਸਮੇਂ ਚੀਨੀ ਜਨਤਾ ਵਲੋਂ ਸਾਡਾ ਭਾਰਤੀਆਂ ਦਾ ਜਿਸ ਉਤਸ਼ਾਹ ਤੇ ਪਿਆਰ ਨਾਲ ਸਵਾਗਤ ਕੀਤਾ ਗਿਆ, ਉਸਦੀ ਯਾਦ ਸਾਡੇ ਦਿਲਾਂ ਵਿਚ ਸਦਾ ਬਣੀ ਰਹੇਗੀ। ਭਾਰਤੀ ਰਾਜਦੂਤ ਨੇ ਆਪਣੇ ਪਿਆਰ ਭਰੇ ਭਾਸ਼ਨ ਵਿਚ ਇਸ ਇਤਿਹਾਸਕ ਮੌਕੇ ਦਾ ਵਰਨਣ ਕਰਦੇ ਹੋਏ ਕਿਹਾ—"ਡਾਕਟਰ ਕੁਟਨਿਸ ਦੀ ਯਾਦਗਾਰ ਨੂੰ ਤਾਜ਼ਾ ਰੱਖਣ ਲਈ ਇਕ ਵੱਡੇ ਹਾਲ ਦੀ ਉਸਾਰੀ ਇਕ ਅਜਿਹੀ ਘਟਨਾ ਹੈ, ਜੋ ਸਾਡੀ ਸਦੀਆਂ ਪੁਰਾਣੀ, ਪਰੰਪਰਾਗਤ ਦੋਸਤੀ ਨੂੰ ਹੋਰ ਵੀ ਡੂੰਘਾ ਕਰੇਗੀ। ਮੈਂ ਆਸ ਰਖਦਾ ਹਾਂ ਕਿ ਇਹ ਉਤਸਵ ਭਾਰਤ ਤੇ ਚੀਨ ਦੇ ਸੰਬੰਧਾਂ ਵਿਚ ਇਕ ਨਵੇਂ ਮਿੱਤਰਤਾ ਪੂਰਨ ਕਾਂਡ ਦਾ ਆਰੰਭ ਕਰੇਗਾ।"

ਸਾਡੇ ਵਫਦ ਦੇ ਨੇਤਾ ਡਾਕਟਰ ਬਜਵਏ ਕੁਮਾਰ ਬਾਸੂ, ਜੋ ਕਿ ਸਵਰਗਵਾਸੀ ਡਾਕਟਰ

ਕੁਟਨਿਸ ਦੇ ਨਾਲ ਚੀਨ ਦੀ ਜਨਤਕ ਮੁਕਤੀ ਸੈਨਾ ਦੇ ਜ਼ਖਮੀ ਸਿਪਾਹੀਆਂ ਦੀ ਸੇਵਾ ਲਈ 1938 ਵਿਚ ਚੀਨ ਆਏ ਸਨ, ਨੇ ਆਪਣੇ ਭਾਸ਼ਨ ਵਿਚ ਕੁਆ ਕੋ ਫੈਂਗ ਦੇ ਪਦ-ਸੰਭਾਲਣ ਅਤੇ "ਚੌਕੜੀ" ਉਤੇ ਪੂਰਨ ਜਿੱਤ ਪ੍ਰਾਪਤ ਕਰਨ ਉਤੇ ਚੀਨੀ ਜਨਤਾ ਅਤੇ ਚੀਨ ਦੀ ਲੋਕ ਸਰਕਾਰ ਨੂੰ ਵਧਾਈ ਦਿਤੀ ਸੀ ।

ਮੈਂ ਪਿਛਲੀ ਬਾਰ 1956 ਦੀਆਂ ਗਰਮੀਆਂ ਵਿਚ, ਵੀਹ ਸਾਲ ਪਹਿਲਾਂ ਚੀਨ ਆਇਆ ਸੀ । ਇਨ੍ਹਾਂ 20 ਸਾਲਾਂ ਵਿਚ ਚੀਨੀ ਜਨਤਾ ਅਤੇ ਲੋਕ ਸਰਕਾਰ ਨੂੰ ਕਿਹੜੇ ਕਿਹੜੇ ਮੁਸ਼ਕਿਲ ਹਾਲਾਤ ਅਤੇ ਚੁਣੌਤੀਆਂ ਦਾ ਸਾਹਮਣਾ ਕਰਨਾ ਪਿਆ, ਉਨ੍ਹਾਂ ਨੇ ਕਿਹੜੇ ਕਿਹੜੇ ਵੱਡੇ ਕੰਮ ਪੂਰੇ ਕੀਤੇ, ਇਸ ਬਾਰੇ ਮੈਂ ਦਰਜਨਾਂ ਪੁਸਤਕਾਂ ਪੜ੍ਹੀਆਂ ਸਨ । ਪਰ ਪੂਰਨ ਅਨੁਮਾਨ ਨਹੀਂ ਸੀ ਕਿ ਉਹ ਕਿਥੋਂ ਚੱਲੇ-ਤੇ ਕਿਸ ਪੜਾਅ ਤੋਂ ਗੁਜ਼ਰਦੇ ਹੋਏ ਕਿੱਥੇ ਪਹੁੰਚੇ ਤੇ ਅੱਗੇ ਨੂੰ ਉਨਤੀ ਦਾ ਨਿਸ਼ਾਨਾ ਕੀ ਹੈ । ਡਾਕਟਰ ਬਾਸੂ ਨੇ ਪਿਛਲੇ ਨਵੰਬਰ ਵਿਚ ਜਦ ਇਹ ਸੂਚਨਾ ਦਿਤੀ ਕਿ ਮੈਨੂੰ ਡਾਕਟਰ ਕੁਟਨਿਸ ਯਾਦਗਾਰੀ ਕਮੇਟੀ ਵਲੋਂ ਭੇਜੇ ਜਾਣ ਵਾਲੇ ਵਫਦ ਵਿਚ ਸ਼ਾਮਿਲ ਕੀਤਾ ਜਾ ਰਿਹਾ ਹੈ, ਤਾਂ ਮੈਨੂੰ ਬੇਹੱਦ ਖੁਸ਼ੀ ਹੋਈ । ਜਿਸ ਸਮੇਂ ਦੀ ਮੈਨੂੰ ਪਿਛਲੇ ਦਸ ਪੰਦਰਾਂ ਸਾਲਾਂ ਤੋਂ ਉਡੀਕ ਸੀ, ਉਹ ਸੱਚ ਦਾ ਰੂਪ ਧਾਰਨ ਕਰਦਾ ਵਿਖਾਈ ਦਿਤਾ ।

ਇਸ ਬਾਰ ਮੇਰੇ ਮਨ ਉਤੇ ਜਿਸ ਗੱਲ ਦਾ ਸਭ ਤੋਂ ਡੂੰਘਾ ਪ੍ਰਭਾਵ ਹੈ ਉਸਦਾ ਸਭ ਤੋਂ ਪਹਿਲਾਂ ਵਰਨਣ ਕਰਨਾ ਚਾਹੁੰਦਾ ਹਾਂ । ਪਿਛਲੇ ਵੀਹ ਵਰ੍ਹਿਆਂ ਵਿਚ ਚੀਨ ਵਿਚ ਇਕ ਨਵੀਂ ਨਸਲ, ਨਵੀਂ ਪੀੜ੍ਹੀ ਅੱਗੇ ਆਈ ਹੈ । ਇਸ ਨਵੀਂ ਪੀੜ੍ਹੀ ਨੂੰ ਮੈਂ ਵਰਤਮਾਨ ਯਾਤਰਾ ਦੇ ਦਿਨਾਂ ਵਿਚ ਨੇੜੇ ਤੋਂ ਤੱਕਿਆ ਹੈ । ਕਾਰਖਾਨਿਆਂ ਵਿਚ, ਖੇਤਾਂ, ਸਭਿਆਚਾਰਕ ਸੰਸਥਾਵਾਂ, ਸਕੂਲਾਂ, ਗਲੀ ਬਾਜ਼ਾਰਾਂ ਵਿਚ, ਲੱਖਾਂ ਨੌਜਵਾਨ ਮੁੰਡੇ, ਕੁੜੀਆਂ ਨੂੰ ਕੰਮ ਕਰਦੇ, ਗੀਤ ਗਾਂਦੇ ਤੇ ਚਲਦੇ ਫਿਰਦੇ ਵੇਖਿਆ ਹੈ । ਇਹ ਸਿਹਤਮੰਦ, ਚੰਗੇ ਕਪੜੇ ਪਹਿਨੇ ਹੋਏ, ਵਿਦਿਆ ਦੇ ਗਹਿਣਿਆਂ ਨਾਲ ਹੀ ਸਜੀ ਹੋਈ ਮਜ਼ਬੂਤ ਪੀੜ੍ਹੀ ਹੈ, ਜਿਸ ਦੇ ਮੁੱਖ ਉਤੇ ਕ੍ਰਾਂਤੀ ਦਾ ਨੂਰ ਹੈ ਅਤੇ ਵੱਡੀਆਂ ਵੱਡੀਆਂ ਯੋਜਨਾਵਾਂ ਨੂੰ ਸਿਰੇ ਚਾੜ੍ਹਨ ਦਾ ਦਰਿੜ੍ਹ ਸੰਕਲਪ ਹੈ । ਇਹ ਇਮਾਨਦਾਰ, ਸ਼ਰੀਫ਼ ਅਤੇ ਮਿਲ ਜੁਲ ਕੇ ਕੰਮ ਕਰਨ ਵਾਲੇ ਨਾਗਰਿਕ ਹਨ, ਜਿਨ੍ਹਾਂ ਨੂੰ ਘਮੰਡ ਨਹੀਂ, ਜੋ ਸ਼ੇਖੀ ਨਹੀਂ ਮਾਰਦੇ । ਇਹ ਪਛੜੀਆਂ ਕੌਮਾਂ ਤੇ ਲੋਕਾਂ ਦੇ ਦੋਸਤ ਹਨ, ਇਨ੍ਹਾਂ ਦੇ ਵਿਚਕਾਰ ਚਲਦੇ ਫਿਰਦੇ ਓਪਰਾਪਨ ਅਨੁਭਵ ਨਹੀਂ ਹੁੰਦਾ । ਇਉਂ ਜਾਪਦਾ ਏ, ਜਿਵੇਂ ਮੈਂ ਇਨ੍ਹਾਂ ਦੇ ਵੱਡੇ ਪਰਿਵਾਰ ਦਾ ਹੀ ਇਕ ਵਿਅਕਤੀ ਹੋਵਾਂ, ਤੇ ਇਹ ਸਭ ਮੇਰੇ ਸਾਥੀ ਹਨ ।

ਜਦ ਮੈਂ ਸ਼ੰਘਾਈ ਦੇ ਬਾਜ਼ਾਰਾਂ ਤੇ ਗਲੀ ਮੁਹੱਲਿਆਂ ਵਿਚ ਸਵੇਰੇ ਮੂੰਹ ਸਾਝਰੇ ਲੋਹੜੇ ਦੀ ਠੰਢ ਵੇਲੇ ਸਕੂਲਾਂ ਦੇ ਹਜ਼ਾਰਾਂ ਮੁੰਡੇ ਕੁੜੀਆਂ ਨੂੰ ਦੌੜ ਲਾਉਂਦੇ ਦੇਖਦਾ ਹਾਂ ਤਾਂ ਇਹੀ ਅਨੁਮਾਨ ਹੁੰਦਾ ਹੈ ਕਿ ਮਹਾਨ ਜਨਤਕ, ਸਭਿਆਚਾਰਕ ਕ੍ਰਾਂਤੀ ਦੇ ਯੁਗ ਵਿਚ ਕਿਵੇਂ ਲੱਖਾਂ ਰੈੱਡ-ਗਾਰਡ ਗਾਉਂਦੇ, ਨਾਅਰੇ ਲਾਉਂਦੇ, ਲੰਬੇ ਪੈਂਡਿਆਂ ਨੂੰ ਪੈਦਲ ਪਾਰ ਕਰਦੇ ਪੀਕਿੰਗ ਵਿਚ ਪ੍ਰਧਾਨ ਮਾਉ ਜ਼ੇ ਤੁੰਗ ਦੀ ਜੈ-ਜੈ ਕਾਰ ਕਰਨ ਲਈ ਗਏ ਹੋਣਗੇ ।

ਵਰਤਮਾਨ ਲੋਕ ਚੀਨ ਵਿਚ ਉੱਨਤੀ ਦੀ ਰਫ਼ਤਾਰ ਅਤੇ ਪੱਧਰ ਨੂੰ ਪਰਖਣ ਦੀ ਇਕੋ ਇਕ ਕਸਵੱਟੀ ਇਹ ਹੈ ਕਿ ਪਿੰਡਾਂ ਵਿਚ ਰਹਿਣ ਵਾਲੇ ਕਰੋੜਾਂ ਗਰੀਬ ਅਤੇ ਮੱਧ ਸ਼੍ਰੇਣੀ ਦੇ ਕਿਸਾਨਾਂ ਨੂੰ ਕੀ ਲਾਭ ਪੁੱਜਿਆ, ਇਨ੍ਹਾਂ ਨੂੰ ਕੀ ਸੁੱਖ ਪ੍ਰਾਪਤ ਹੋਇਆ । ਇਨ੍ਹਾਂ ਦੇ ਜੀਵਨ ਪੱਧਰ ਵਿਚ ਕੀ ਅੰਤਰ ਆਇਆ । ਇਸੇ ਲਈ ਸ਼ਹਿਰਾਂ ਵਿਚ ਕੰਮ ਕਰਨ ਵਾਲੇ ਲੱਖਾਂ ਲੋਕਾਂ ਨੂੰ ਕਿਹਾ ਜਾ ਰਿਹਾ ਹੈ ਕਿ ਪਿੰਡਾਂ ਵਿਚ ਜਾਓ, ਕਿਸਾਨਾਂ ਤੋਂ ਸਿੱਖਿਆ ਪ੍ਰਾਪਤ ਕਰੋ, ਉਨ੍ਹਾਂ ਤੋਂ ਮਿਹਨਤ

ਕਰਨਾ ਸਿੱਖੋ, ਉਨ੍ਹਾਂ ਦੀ ਸੇਵਾ ਦਾ ਪ੍ਰਣ ਲਉ।

ਸ਼ਿਘਾਈ ਸ਼ਹਿਰ ਵਿਚ ਅਸੀਂ ਮਿਉਂਸਪਲ ਜੇਲ੍ਹ ਵੇਖਣ ਗਏ। ਇਥੇ ਦੋ ਹਜ਼ਾਰ ਅੱਠ ਸੋ ਕੈਦੀ ਸਜ਼ਾ ਭੁਗਤ ਰਹੇ ਹਨ। ਚੀਨ ਦੇ ਇਸ ਸਭ ਤੋਂ ਵੱਡੇ ਸ਼ਹਿਰ ਦੀ ਵਸੋਂ, ਆਲੇ ਦੁਆਲੇ ਦੇ ਪਿੰਡਾਂ ਨੂੰ ਮਿਲਾ ਕੇ ਇਕ ਕਰੋੜ ਤੋਂ ਵੱਧ ਹੈ। ਇਸ ਪਖੋਂ ਦੇਖਿਆ ਜਾਏ ਤਾਂ ਸੋਸ਼ਲਿਸਟ ਸਮਾਜ ਦੇ ਕਾਨੂੰਨ ਤੋੜਨ ਵਾਲੇ ਲੋਕਾਂ ਦੀ ਗਿਣਤੀ ਆਟੇ ਵਿਚ ਲੂਣ ਦੇ ਬਰਾਬਰ ਵੀ ਨਹੀਂ। ਇਹ ਜੇਲ੍ਹ ਸਾਫ਼ ਸੁਥਰੀ ਫੈਕਟਰੀ ਅਤੇ ਇਕ ਵੱਡੀ ਵਿਦਿਅਕ ਸੰਸਥਾ ਹੈ, ਜਿਥੇ ਕੈਦੀਆਂ ਦੀ ਸੋਚ ਵਿਚਾਰ ਨੂੰ ਇਕ ਨਵੇਂ ਸਾਂਚੇ ਵਿਚ ਢਾਲਣ ਦੀ ਪੂਰੀ ਕੋਸ਼ਿਸ਼ ਕੀਤੀ ਜਾਂਦੀ ਹੈ। ਕੈਦੀ ਹਰ ਰੋਜ਼ ਅੱਠ ਘੰਟੇ ਕੰਮ ਕਰਦੇ ਹਨ। ਇਨ੍ਹਾਂ ਨੂੰ ਦਿਨ ਵਿਚ ਤਿੰਨ ਬਾਰ ਖਾਣਾ ਮਿਲਦਾ ਹੈ। ਖੇਡਣ ਕੁੱਦਣ, ਪੜ੍ਹਨ ਲਿਖਣ ਤੇ ਵਰਤਮਾਨ ਹਾਲਾਤ ਦੀ ਜਾਣਕਾਰੀ ਪ੍ਰਾਪਤ ਕਰਨ ਲਈ ਸਹੂਲਤਾਂ ਦਿਤੀਆਂ ਜਾਂਦੀਆਂ ਹਨ। ਇਕ ਵੱਡਾ ਹਸਪਤਾਲ ਹੈ ਜਿਥੇ ਇਕ ਸੋ ਤੋਂ ਵੱਧ ਮੈਡੀਕਲ ਸਟਾਫ ਬੀਮਾਰ ਕੈਦੀਆਂ ਦੀ ਦੇਖ ਭਾਲ ਕਰਦਾ ਹੈ। ਭਟਕੇ ਹੋਏ ਲੋਕਾਂ ਦੇ ਸੁਧਾਰ ਲਈ ਜ਼ਰੂਰੀ ਹੈ ਕਿ ਉਨ੍ਹਾਂ ਨੂੰ ਚੰਗੇ ਕੰਮ ਦੀ ਸਿਖਲਾਈ ਦਿੱਤੀ ਜਾਏ ਤਾਂ ਜੋ ਜੇਲ੍ਹ ਤੋਂ ਰਿਹਾਈ ਪਿਛੋਂ ਇਹ ਲੋਕ ਆਪਣੇ ਜੀਵਨ ਨੂੰ ਇਕ ਨਵੇਂ ਉਸਾਰੂ ਢੰਗ ਨਾਲ ਸ਼ੁਰੂ ਕਰ ਸਕਣ। ਬਿਰਧ ਕੈਦੀਆਂ ਨੂੰ ਸੌਖਾ ਕੰਮ ਦਿੱਤਾ ਜਾਂਦਾ ਹੈ।

ਜੇਲ੍ਹ ਦੇ ਸਹਾਇਕ ਡਾਕਟਰ ਨੇ ਦਸਿਆ ਕਿ ਜੇਲ੍ਹ ਦੇ ਕਰਮਚਾਰੀ ਕੈਦੀਆਂ ਨਾਲ ਆਦਰ ਨਾਲ ਪੇਸ਼ ਅਉਂਦੇ ਹਨ। ਮਾਰਨ ਕੁੱਟਣ, ਨਿਰਾਦਰ ਕਰਨ ਜਾਂ ਗਾਲੀ ਗਲੋਚ ਦੀ ਸਖਤ ਮਨਾਹੀ ਹੈ।

ਅਸੀਂ ਕੈਦੀਆਂ ਨੂੰ ਕੰਮ ਕਰਦੇ ਵੇਖਿਆ। ਆਮ ਕੈਦੀਆਂ ਦੀ ਸਿਹਤ ਤਸੱਲੀ ਬਖਸ਼ ਸੀ। ਉਹ ਚੰਗਾ ਲਿਬਾਸ ਪਹਿਨਦੇ ਸਨ। ਆਪਣਾ ਆਪਣਾ ਕੰਮ ਲਗਨ, ਮਿਹਨਤ ਤੇ ਅਨੁਸਾਸ਼ਨ ਨਾਲ ਸ਼ਾਂਤੀ ਪੂਰਵਕ ਕਰ ਰਹੇ ਸਨ।

ਇਕ ਪ੍ਰਸ਼ਨ ਦਾ ਉਤਰ ਦਿੰਦੇ ਹੋਏ ਸਹਾਇਕ ਡਾਕਟਰ ਨੇ ਕਿਹਾ ਕਿ ਲੋਕ ਵਿਰੋਧੀ ਵਿਅਕਤੀਆਂ ਤੋਂ ਭਾਵ ਹੈ, ਜੋ ਮੁਖਬਰੀ ਕਰਦੇ ਹੋਣ; ਤੋੜ ਫੋੜ ਜਾਂ ਗੁੱਟ-ਬੰਦੀ ਕਰਕੇ ਸਾਜ਼ਿਸ਼ ਨਾਲ ਜਨਤਕ ਹਕੂਮਤ ਦਾ ਤਖਤਾ ਉਲਟਣ ਦੀ ਕਮੀਣੀ ਹਰਕਤ ਕਰਨ ਦੇ ਦੋਸ਼ੀ ਹੋਣ। ਸਹਾਇਕ ਡਾਕਟਰ ਨੇ ਵਿਆਖਿਆ ਕਰਦੇ ਹੋਏ ਦਸਿਆ ਕਿ ਕਿਸੇ ਨੂੰ ਕੇਵਲ ਸਿਆਸੀ ਵਿਰੋਧ ਦੇ ਕਾਰਨ ਕੈਦ ਨਹੀਂ ਕੀਤਾ ਜਾਂਦਾ ਤੇ ਨਾ ਹੀ ਸੱਜੇ ਪੱਖੀ ਵਿਚਾਰ ਰਖਣ ਵਾਲੇ ਲੇਖਕਾਂ ਨੂੰ ਜੇਲ੍ਹ ਵਿਚ ਠੋਸਿਆ ਜਾਂਦਾ ਹੈ। ਅਜਿਹੇ ਲੋਕਾਂ ਦੇ ਵਿਰੁੱਧ ਖੁੱਲੇ ਪਰਚਾਰ ਤੇ ਬਹਿਸ ਦਾ ਰਿਵਾਜ ਹੈ। ਜਨ ਸਾਧਾਰਨ ਸਿਆਸੀ ਜਾਗ੍ਰਤੀ ਦੇ ਮਾਲਕ ਹਨ, ਉਨ੍ਹਾਂ ਨੂੰ ਭੁਲੇਖਾ ਪਾਉਣਾ ਸੌਖਾ ਨਹੀਂ। ਇਸਤੋਂ ਬਿਨਾਂ ਕਮਿਉਨਿਸਟ ਵਰਕਰ ਤੇ ਦੂਜੇ ਸੂਝਵਾਨ ਲੋਕ ਲੋਕਾਂ ਨੂੰ ਸੁਚੇਤ ਰਖਦੇ ਹਨ।

ਮੈਂ ਪੁਸਤਕਾਂ ਅਤੇ ਅਖਬਾਰਾਂ ਵਿਚ ਪੜ੍ਹਿਆ ਸੀ ਕਿ ਪਿਛਲੇ ਸੱਤ ਸਾਲਾਂ ਵਿਚ ਚੀਨ ਦੇ ਸ਼ਹਿਰਾਂ ਤੇ ਕਸਬਿਆਂ ਦੇ ਹੇਠ ਧਰਤੀ ਦੇ ਅੱਠ ਮੀਟਰ ਹੇਠਾਂ ਸੁਰੰਗਾਂ ਦਾ ਜਾਲ ਵਿਛਾ ਦਿਤਾ ਗਿਆ ਹੈ, ਅਤੇ ਹਵਾਈ ਹਮਲੇ ਦੀ ਸੂਰਤ ਵਿਚ ਅੱਠ ਮਿੰਟ ਦੇ ਨੋਟਸ ਉਤੇ ਲੱਖਾਂ ਲੋਕ ਇਨ੍ਹਾਂ ਸੁਰਖਿਆ ਸਥਾਨਾਂ ਵਿਚ ਦਾਖਲ ਹੋ ਸਕਦੇ ਹਨ। 16 ਦਸੰਬਰ ਨੂੰ ਜਦ ਅਸੀਂ ਪੀਕਿੰਗ ਸ਼ਹਿਰ ਦੇ 270 ਮੀਟਰ ਲੰਬੇ ਤਾਸੀ-ਲਿਨ ਬਾਜ਼ਾਰ ਦੇ ਥੱਲੇ ਤਿੰਨ ਹਜ਼ਾਰ ਮੀਟਰ ਲੰਬੀਆਂ ਸੁਰੰਗਾਂ ਵੇਖਣ ਗਏ ਤਾਂ ਹੈਰਾਨ ਰਹਿ ਗਏ ਕਿ ਕਿਵੇਂ ਬਿਨਾਂ ਭਗਦੜ ਦੇ ਦਸ ਹਜ਼ਾਰ ਲੋਕ ਸੁਰੱਖਿਅਤ ਸਥਾਨਾਂ ਵਿਚ ਆਰਾਮ ਨਾਲ ਦਾਖਲ ਹੋ ਸਕਦੇ ਹਨ। ਇਹ ਸੁਰੰਗਾਂ ਬਾਜ਼ਾਰ ਦੀਆਂ ਪੰਜਤਾਲੀ ਦੁਕਾਨਾਂ ਉਤੇ ਕੰਮ ਕਰਨ ਵਾਲੇ ਅਠਾਰਾਂ ਸੋ ਵਰਕਰਾਂ ਨੇ ਵਾਧੂ ਸਮੇਂ ਵਿਚ

ਸਖਤ ਮਿਹਨਤ ਕਰਕੇ ਸੱਤ ਸਾਲਾਂ ਵਿਚ ਤਿਆਰ ਕੀਤੀਆਂ ਹਨ। ਹੁਣ ਇਨ੍ਹਾਂ ਸੁਰੱਖਿਅਤ ਸਥਾਨਾਂ ਚੋਂ ਧਰਤੀ ਦੇ ਪੰਦਰਾਂ ਮੀਟਰ ਥੱਲੇ ਹੋਰ ਵੀ ਵਧੇਰੇ ਡੂੰਘੀਆਂ ਸੁਰੰਗਾਂ ਖੋਦੀਆਂ ਜਾ ਰਹੀਆਂ ਹਨ ਤਾਂ ਜੋ ਲੋੜ ਪੈਣ ਉਤੇ ਲੱਖਾਂ ਲੋਕ ਲੰਬੇ ਸਮੇਂ ਲਈ ਧਰਤੀ ਹੇਠ ਰਹਿ ਕੇ ਉਤਪਾਦਨ ਦੇ ਕੰਮ ਨੂੰ ਚਾਲੂ ਰਖ ਸਕਣ। ਸੁਰੰਗਾਂ ਵਿਚ ਦਾਖਲ ਹੋਣ ਅਤੇ ਉਨ੍ਹਾਂ ਵਿਚੋਂ ਬਾਹਰ ਨਿਕਲਣ ਲਈ 90 ਦਰਵਾਜ਼ੇ ਹਨ। ਸਾਫ ਹਵਾ, ਨਲਕੇ ਦਾ ਪਾਣੀ, ਖਾਣਾ ਬਣਾਉਣ, ਬਿਜਲੀ ਦੀ ਰੋਸ਼ਨੀ, ਪਿਸ਼ਾਬ ਕਰਨ ਦੀਆਂ ਥਾਵਾਂ, ਆਮ ਵਰਤੋਂ ਦੀਆਂ ਵਸਤਾਂ ਦਾ ਭੰਡਾਰ ਕਰਨ ਲਈ ਸਟੋਰ, ਇਨ੍ਹਾਂ ਸਭ ਗੱਲਾਂ ਦਾ ਖਾਸ ਖਿਆਲ ਰੱਖਿਆ ਗਿਆ ਹੈ। ਪੰਦਰਾਂ ਮੀਟਰ ਡੂੰਘੀਆਂ ਸੁਰੰਗਾਂ ਵਿਚ ਜੇ ਲੋੜ ਪਏ ਤਾਂ ਛੋਟੇ ਕਾਰਖਾਨੇ ਚਲਾਏ ਜਾ ਸਕਦੇ ਹਨ, ਸਕੂਲ ਅਤੇ ਪ੍ਰਯੋਗਸ਼ਾਲਾਵਾਂ ਸਥਾਪਿਤ ਕੀਤੀਆਂ ਜਾ ਸਕਦੀਆਂ ਹਨ, ਟਿਊਬਵੈਲ ਅਤੇ ਬਿਜਲੀ ਪੈਦਾ ਕਰਨ ਦੀਆਂ ਮਸ਼ੀਨਾਂ ਲਾਈਆਂ ਜਾ ਸਕਦੀਆਂ ਹਨ। ਟੈਲੀਫੋਨ, ਰੇਡੀਓ, ਲਾਊਡ ਸਪੀਕਰ ਅਤੇ ਗਾਈਡ ਮੈਪਸ ਤਾਂ ਪਹਿਲਾਂ ਹੀ ਲਾਏ ਹੋਏ ਹਨ।

ਸੁਰੰਗ ਦੇ ਡਾਇਰੈਕਟਰ ਨੇ ਕਿਹਾ ਕਿ ਸਾਡੇ ਮਹਾਨ ਆਗੂ ਅਤੇ ਗੁਰੂ ਪ੍ਰਧਾਨ ਮਾਉ ਜ਼ੇ ਤੁੰਗ ਨੇ ਕੌਮ ਨੂੰ ਸੰਬੋਧਨ ਕਰਦੇ ਹੋਏ "ਸੁਰੰਗਾਂ ਡੂੰਘੀਆਂ ਖੋਦੋ। ਹਰ ਥਾਂ ਅਨਾਜ ਜਮ੍ਹਾ ਕਰੋ। ਕਿਸੇ ਵੀ ਸੂਰਤ ਵਿਚ ਦੂਜਿਆਂ ਉਤੇ ਗਲਬਾ ਪਾਉਣ ਦੀ ਕੋਸ਼ਿਸ਼ ਨਾ ਕਰੋ" ਦਾ ਨਾਅਰਾ ਦਿੱਤਾ ਸੀ। ਸੁਰੰਗ ਦੇ ਡਾਇਰੈਕਟਰ ਨੇ ਇਹ ਵੀ ਦਸਿਆ ਕਿ ਵੱਡੀਆਂ ਸ਼ਕਤੀਆਂ ਅਰਥਾਤ ਅਮਰੀਕਾ ਅਤੇ ਸੋਵੀਅਤ ਯੂਨੀਅਨ ਦੀ ਤਾਕਤ ਲਈ ਵਧਦੀ ਹੋਈ ਖਿੱਚੋਤਾਣ, ਇਨ੍ਹਾਂ ਦੇ ਵਿਚਕਾਰ ਹਥਿਆਰਾਂ ਦੀ ਦੌੜ ਅਤੇ ਆਪਣੇ-ਆਪਣੇ ਅਸਰ ਰਸੂਖ ਦਾ ਘੇਰਾ ਹੋਰ ਵਡੇਰਾ ਕਰਨ ਦੀ ਨੀਤੀ ਤੋਂ ਜੰਗ ਦਾ ਖ਼ਤਰਾ ਪੈਦਾ ਹੋ ਗਿਆ ਹੈ, ਅਤੇ ਇਸ ਖਤਰੇ ਦਾ ਠੀਕ ਤਰ੍ਹਾਂ ਮੁਕਾਬਲਾ ਕਰਨ ਲਈ ਸੁਰੱਖਿਆ ਪ੍ਰਬੰਧ ਜ਼ਰੂਰੀ ਹੋ ਗਿਆ ਹੈ। ਡਾਇਰੈਕਟਰ ਨੇ ਇਹ ਵੀ ਕਿਹਾ ਕਿ ਹੁਣੇ ਹੀ ਰੂਸ ਦਾ ਬੜੀ ਹੀ ਨਵੀਂ ਕਿਸਮ ਦਾ ਲੜਾਕੂ ਜਹਾਜ਼ ਮਿੱਗ ਫੜਿਆ ਗਿਆ ਹੈ, ਜਿਸ ਤੋਂ ਸਪਸ਼ਟ ਹੈ ਕਿ ਜੰਗ ਦੀ ਤਿਆਰੀ ਦੇ ਸੰਬੰਧ ਵਿਚ ਕਿਵੇਂ ਨਿੱਤ ਨਵੇਂ ਭਿਆਨਕ ਹਥਿਆਰ ਘੜੇ ਜਾ ਰਹੇ ਹਨ।

ਜੁਲਾਈ 1965 ਤੋਂ ਅਰੰਭ ਕਰਕੇ ਲਗ ਪਗ ਚਾਰ ਸਾਲਾਂ ਵਿਚ ਚੀਨ ਦੀ ਰਾਜਧਾਨੀ ਪੀਕਿੰਗ ਸ਼ਹਿਰ ਦੇ ਇਕ ਹਿੱਸੇ ਵਿਚ 24 ਕਿਲੋ ਮੀਟਰ ਰੇਲ ਦੀ ਪਟੜੀ ਪੂਰੀ ਕਰਕੇ ਧਰਤੀ ਅੰਦਰ ਰੇਲ ਗੱਡੀਆਂ ਦੀ ਆਵਾਜਾਈ ਅਰੰਭ ਕਰ ਦਿਤੀ ਗਈ ਹੈ। ਇਹ ਗੱਡੀਆਂ ਧਰਤੀ ਦੇ ਹੇਠ 15 ਮੀਟਰ ਤੋਂ ਲੈ ਕੇ 20 ਮੀਟਰ ਦੀ ਡੂੰਘਾਈ ਤੇ 80 ਕਿਲੋ ਮੀਟਰ ਪ੍ਰਤੀ ਘੰਟਾ ਦੀ ਤੇਜ਼ ਰਫ਼ਤਾਰ ਨਾਲ ਦੌੜਦੀਆਂ ਹਨ। ਵਿਚਕਾਰ 17 ਧਰਤੀ ਹੇਠਲੇ ਸਟੇਸ਼ਨ ਪੈਂਦੇ ਹਨ, ਜਿਹੜੇ ਵੱਖੋ ਵੱਖਰੇ ਰੰਗਾਂ ਦੇ ਸੰਗ ਮਰਮਰ ਨਾਲ ਬਣਾਏ ਗਏ ਹਨ। ਜੇ ਜੰਗ ਦਾ ਖ਼ਤਰਾ ਅੱਗੇ ਨਾ ਆ ਜਾਂਦਾ ਤਾਂ ਧਰਤੀ ਹੇਠ ਰੇਲਵੇ ਪਟੜੀਆਂ ਦਾ ਇਹ ਕੰਮ ਬਹੁਤ ਅੱਗੇ ਵਧ ਜਾਂਦਾ। ਇਸ ਲਈ ਚੀਨੀ ਲੋਕਾਂ ਦੀ ਦਿਲੀ ਇੱਛਾ ਹੈ ਕਿ ਜੰਗ ਦਾ ਖਤਰਾ ਦੂਰ ਹੋਵੇ ਅਤੇ ਇਕ ਸਦੀਵੀ ਸ਼ਾਂਤੀ ਦੇ ਹਾਲਾਤ ਪੈਦਾ ਹੋਣ ਤਾਂ ਜੋ ਹਰ ਦੇਸ਼ ਦੇ ਲੋਕ ਉਸਾਰੂ ਕੰਮਾਂ ਵਿਚ ਜੁਟ ਕੇ ਆਪਣੇ ਜੀਵਨ ਨੂੰ ਖੁਸ਼ਹਾਲ ਬਣਾ ਸਕਣ।

ਮੈਨੂੰ ਪੀਕਿੰਗ, ਸ਼ਿੰਘਾਈ ਅਤੇ ਨਾਨਕਿੰਗ ਸ਼ਹਿਰਾਂ ਵਿਚ ਬਹੁਤ ਸਾਰੇ ਸਿਹਤਮੰਦ, ਪੜ੍ਹੇ ਲਿਖੇ ਤੇ ਬਾ ਰੋਜ਼ਗਾਰ ਮੁੰਡੇ ਕੁੜੀਆਂ ਨਾਲ ਗੱਲਬਾਤ ਕਰਨ ਦਾ ਮੌਕਾ ਮਿਲਿਆ। ਉਨ੍ਹਾਂ ਨੇ ਕਿਹਾ ਕਿ ਅਸੀਂ 27 ਤੋਂ ਲੈ ਕੇ 30 ਸਾਲ ਦੀ ਉਮਰ ਵਿਚ ਵਿਆਹ ਕਰਾਂਗੇ। ਵਧੀ ਹੋਈ ਸ਼ਹਿਰੀ ਵਸੋਂ ਨੂੰ ਵਧਣ ਤੋਂ ਰੋਕਣ ਲਈ ਪ੍ਰਭਾਵਕਾਰੀ ਪ੍ਰਬੰਧ ਕੀਤੇ ਜਾ ਰਹੇ ਹਨ। ਪਰ ਘੱਟ ਵਸੋਂ

ਵਾਲੇ ਵਿਸ਼ਾਲ ਖੇਤਰਾਂ ਅਤੇ ਵਿਸ਼ੇਸ਼ ਕਰਕੇ ਘੱਟ ਗਿਣਤੀ ਦੀਆਂ ਕੌਮਾਂ ਉਤੇ ਇਹ ਨੀਤੀ ਲਾਗੂ ਨਹੀਂ ਕੀਤੀ ਜਾਂਦੀ। ਵਸੋਂ ਦੀ ਵੰਡ ਦਾ ਨਵਾਂ ਤੋਲ ਕਾਇਮ ਕਰਨ ਦੇ ਸੰਬੰਧ ਵਿਚ ਸੂਝਵਾਨ ਨਵੀਂ ਪੀੜ੍ਹੀ ਲੱਖਾਂ ਦੀ ਗਿਣਤੀ ਵਿਚ ਪੂਰਨ ਸਹਿਯੋਗ ਦੇ ਰਹੀ ਹੈ।

ਸ਼ਿੰਘਾਈ ਵਿਚ ਅਸੀਂ ਇਕ ਮਜ਼ਦੂਰ ਬਸਤੀ ਵੇਖਣ ਗਏ। ਮਜ਼ਦੂਰਾਂ ਨੂੰ ਜੀਵਨ ਦੀਆਂ ਸੱਭੇ ਲੋੜਾਂ ਪ੍ਰਾਪਤ ਹਨ! ਦਵਾ ਦਾਰੂ ਦਾ ਭਰੋਸੇ ਯੋਗ ਪ੍ਰਬੰਧ ਹੈ। ਪੜ੍ਹਾਈ ਅਤੇ ਰੋਜ਼ਗਾਰ ਦੇ ਸੱਭੇ ਸਾਧਨ ਪ੍ਰਾਪਤ ਹਨ। ਰਹਿਣ ਲਈ ਸਾਫ਼ ਸੁਥਰੇ ਘਰ ਹਨ। ਇਸਤਰੀ ਪੰਜਾਹ ਸਾਲ ਦੀ ਉਮਰ ਵਿਚ ਅਤੇ ਪੁਰਸ਼ ਸੱਠ ਸਾਲ ਦਾ ਹੋਣ ਉਤੇ ਰਿਟਾਇਰ ਹੁੰਦੇ ਹਨ। ਰਿਟਾਇਰ ਹੋਣ ਪਿਛੋਂ ਇਨ੍ਹਾਂ ਨੂੰ ਤਨਖ਼ਾਹ ਦਾ 70 ਪ੍ਰਤੀਸ਼ਤ ਪੈਨਸ਼ਨ ਦੇ ਰੂਪ ਵਿਚ ਮਿਲਦਾ ਹੈ। ਉਹ ਆਪਣੇ ਪੁੱਤਾਂ ਧੀਆਂ ਦੇ ਨਾਲ ਹੀ ਘਰ ਵਿਚ ਰਹਿੰਦੇ ਹਨ। ਬੁਢਾਪੇ ਵਿਚ ਉਨ੍ਹਾਂ ਨੂੰ ਓਪਰਾਪਨ ਅਤੇ ਇਕੱਲ ਮਹਿਸੂਸ ਨਹੀਂ ਹੁੰਦੀ। ਬੁਢੇ, ਸਮਾਜ ਦੇ ਕੰਮਾਂ ਵਿਚ ਅਤੇ ਨਵੀਂ ਪੀੜ੍ਹੀ ਦੀ ਨਰੋਈ ਪਾਲਣਾ ਵਿਚ ਪੂਰਾ ਭਾਗ ਲੈਂਦੇ ਹਨ। ਤਿੰਨੇ ਪੀੜ੍ਹੀਆਂ, ਅਰਥਾਤ ਬਜ਼ੁਰਗ, ਨੌਜਵਾਨ ਅਤੇ ਸਕੂਲ ਪੜ੍ਹਦੇ ਬੱਚਿਆਂ ਵਿਚ ਮਿਲ ਜੁਲ ਕੇ ਰਹਿਣ ਦੀ ਬਲਵਾਨ ਭਾਵਨਾ ਹੈ।

ਯਾਂਗਸੀ ਨਦੀ ਦੇ ਆਰ ਪਾਰ ਨਾਨਕਿੰਗ ਪੁਲ ਦੀ ਉਸਾਰੀ ਇਕ ਬਹੁਤ ਵੱਡੀ ਕਰਾਮਾਤ ਹੈ। ਇਹ ਦੋ ਮੰਜ਼ਲਾ ਪੁਲ ਮਹਾਨ ਜਨਤਕ ਸਭਿਆਚਾਰਕ ਕ੍ਰਾਂਤੀ ਦੇ ਸਮੇਂ ਵਿਚ ਲਗਭਗ ਨੌਂ ਸਾਲ ਦੀ ਨਿਰੰਤਰ ਕੜੀ ਮਿਹਨਤ ਨਾਲ ਅਕਤੂਬਰ 1969 ਵਿਚ ਪੂਰਾ ਹੋ ਕੇ ਰੇਲ ਅਤੇ ਸੜਕ ਦੀ ਆਵਾਜਾਈ ਲਈ ਖੋਲ੍ਹ ਦਿੱਤਾ ਗਿਆ। 1960 ਵਿਚ ਸੋਵੀਅਤ ਯੂਨੀਅਨ ਨੇ ਉਸਾਰੀ ਨਾਲ ਸੰਬੰਧਿਤ ਕੀਤੇ ਗਏ ਸਮਝੌਤਿਆਂ ਨੂੰ ਅਚਾਨਕ ਤੋੜ ਦਿੱਤਾ ਸੀ। ਚੀਨ ਦੇ ਬਹਾਦਰ ਲੋਕਾਂ ਨੇ ਇਕ ਸੌ ਛੱਬੀ ਕਰੋੜ ਰੁਪੈ (ਅਠਾਈ ਕਰੋੜ ਯੂਆਨ) ਦੀ ਲਾਗਤ ਵਾਲੀ ਪੁਲਾਂ ਦੀ ਇੰਜੀਨੀਅਰੀ ਦੀ ਇਸ ਕਰਾਮਾਤ ਨੂੰ ਆਪਣੇ ਬਲ ਅਤੇ ਵਿਸ਼ਵਾਸ ਨਾਲ ਸਿਰੇ ਚਾੜ੍ਹਿਆ। ਮੈਨੂੰ ਚੰਗੀ ਤਰ੍ਹਾਂ ਚੇਤੇ ਹੈ ਜਦ ਮੈਂ 1954 ਵਿਚ ਰੇਲ 'ਤੇ ਯਾਤਰਾ ਕਰਦੇ ਹੋਏ ਯਾਂਗਸੀ ਨਦੀ ਨੂੰ ਪਾਰ ਕੀਤਾ ਤਾਂ ਰੇਲ ਗੱਡੀ ਨੂੰ ਕਿਸ਼ਤੀ ਰਾਹੀਂ ਨਦੀ ਦੇ ਦੂਜੇ ਪਾਰ ਜਾਣ ਵਿਚ ਦੋ ਘੰਟੇ ਦਾ ਸਮਾਂ ਲਗਿਆ ਸੀ।

ਅਸੀਂ ਜਿਥੇ ਕਿਤੇ ਵੀ ਗਏ, ਕਾਰਖਾਨਿਆਂ ਵਿਚ, ਖੇਤਾਂ ਵਿਚ, ਬੱਚਿਆਂ ਤੇ ਨੌਜਵਾਨਾਂ ਦੇ ਸਭਿਆਚਾਰਕ ਮਹਿਲਾਂ ਵਿਚ, ਮਨੋਰੰਜਕ ਥਾਵਾਂ, ਪਾਰਕਾਂ ਤੇ ਸਕੂਲਾਂ ਵਿਚ, ਹਰ ਥਾਂ ਹਰ ਸਮੇਂ ਤੇ ਸੱਭੇ ਸਮਾਗਮਾਂ ਵਿਚ ਸਾਡਾ ਭਾਰਤ ਵਾਸੀਆਂ ਦਾ ਬੜੇ ਉਤਸ਼ਾਹ ਤੇ ਪਿਆਰ ਨਾਲ ਸੁਆਗਤ ਕੀਤਾ ਗਿਆ। ਸਵਾਗਤ ਕਰਦੇ ਹੋਏ ਕਿਹਾ ਗਿਆ ਕਿ ਭਾਰਤ ਅਤੇ ਚੀਨ ਦੇ ਵਿਚਕਾਰ ਹਜ਼ਾਰਾਂ ਸਾਲਾਂ ਤੋਂ ਪਰੰਪਰਾਗਤ ਦੋਸਤੀ ਰਹੀ ਹੈ, ਅਸੀਂ ਗੁਆਂਢੀ ਦੇਸ਼ ਹਾਂ, ਅਸੀਂ ਵੱਡੀ ਵਸੋਂ ਵਾਲੇ ਏਸ਼ੀਆ ਦੇ ਵਿਸ਼ਾਲ ਦੇਸ਼ ਹਾਂ, ਪਿਛਲੀਆਂ ਸਦੀਆਂ ਵਿਚ ਅਸੀਂ ਦੋਹਾਂ ਨੇ ਸਾਮਰਾਜ ਤੇ ਨੌਆਬਾਦੀ ਢਾਂਚੇ ਦੇ ਵਿਰੁਧ ਲੰਬਾ ਸੰਘਰਸ਼ ਕੀਤਾ ਹੈ। ਦੋਵੇਂ ਦੇਸ਼ ਤੀਜੇ ਸੰਸਾਰ ਨਾਲ ਸੰਬੰਧ ਰਖਦੇ ਹਨ। ਕਿਹਾ ਗਿਆ, ਕਿ ਸਾਡੀ ਦੋਸਤੀ ਡੂੰਘੀ ਹੋਵੇ। ਲੋਕਾਂ ਦਾ ਆਣਾ ਜਾਣਾ ਵੱਡੀ ਪੱਧਰ ਉਤੇ ਹੋਵੇ। ਇਸ ਨਾਲ ਦੋਸਤੀ ਤੇ ਅਮਨ ਨੂੰ ਵਧਣ ਫੁੱਲਣ ਦਾ ਮੌਕਾ ਮਿਲੇਗਾ। ਲੋਕ ਚੀਨ ਦੇ ਮਿਹਨਤੀ ਲੋਕਾਂ ਨੇ ਸ਼ਾ-ਚੁਆਂਗ ਵਿਚ ਸਵਰਗੀ ਡਾਕਟਰ ਕੁਟਨਿਸ ਦੀ ਯਾਦਗਾਰ ਕਾਇਮ ਕਰਕੇ ਪਰੰਪਰਾਗਤ ਦੋਸਤੀ ਨੂੰ ਵਧਾਉਣ ਲਈ ਇਕ ਵੱਡੀ ਪੁਲਾਂਘ ਚੁੱਕੀ ਹੈ। 

[111, ਸੈਕਟਰ 21 ਏ, ਚੰਡੀਗੜ੍ਹ]

ਰਾਜਬੀਰ

## ਤਿੰਨ ਕਵਿਤਾਵਾਂ

### ਉਡੀਕ

ਹੜ੍ਹਾਂ ਵਰਗਾ ਕੁਝ ਆਉਣ ਨਾਲ
ਸੜਕਾਂ ਵਰਗੀ ਕੋਈ ਚੀਜ਼ ਟੁੱਟ ਗਈ, ਡੁੱਬ ਗਈ
ਰੇਲ ਦੀ ਹੜਤਾਲ ਵਰਗਾ ਕੁਝ ਹੋਇਆ
ਹੋ ਗਿਆ ਹੈ ਬੰਦ ਕੁਝ ਡਾਕ ਵਰਗਾ, ਤਾਰ ਵਰਗਾ
ਤੇ ਮੇਰਾ ਉਦਾਸ ਮਨ
ਉਡੀਕ ਰਿਹਾ ਹੈ
ਰਾਜ਼ੀ ਖੁਸ਼ੀ ਦੀ ਚਿੱਠੀ ਵਰਗਾ ਕੁਝ, ਕਿਸੇ ਪਾਸਿਉਂ।



### ਲਾਈਟ ਸਿਸਟਮ

ਮੰਚ 'ਤੇ ਨਾਟਕ ਓਦੋਂ ਹੋ ਰਿਹਾ ਸੀ
ਕਿ ਪੰਡਾਲ ਵਿਚ ਬੈਠੀ ਇਕ ਮਾਂ ਦੀ ਕੁੱਖੋਂ
ਮੈਂ ਜਨਮ ਲਿਆ।
ਤੇ ਪੰਡਾਲ ਵਿਚ
ਆਪਣੀ ਥਾਂ ਉੱਤੇ ਪਲਦਾ ਰਿਹਾ,
ਮੰਚ ਉਤਲੇ
ਲਾਈਟ-ਸਿਸਟਮ ਦੀ ਮੈਂ ਦਾਦ ਜ਼ਰੂਰ ਦੇਵਾਂਗਾ।
ਲਾਈਟ ਇਕ ਥਾਂ ਤੋਂ ਬੁਝਦੀ ਹੈ
ਦੂਸਰੇ ਥਾਂ ਚਾਨਣ ਹੁੰਦਾ ਹੈ
ਸਭ ਕੁਝ ਬਦਲ ਗਿਆ ਜਾਪਦਾ ਹੈ
ਬਹੁਤੇ ਦਰਸ਼ਕ ਅਪਣਾ ਸ਼ੱਕ ਗੁਆ ਬਹਿੰਦੇ ਨੇ
ਉਹਨਾਂ ਦੇ ਅੰਗਾਂ 'ਚੋਂ
ਸਾਵਧਾਨੀ ਦਾ ਬੁਖ਼ਾਰ ਉੱਤਰ ਜਾਂਦਾ ਹੈ
ਪਤਾ ਨਹੀਂ
ਪਰਦਾ ਉੱਠ ਕੇ ਹੁਣ
ਕਿੰਨਵੀਂ ਝਾਕੀ ਸ਼ੁਰੂ ਹੋਈ ਹੈ, ਕਿ—
ਮੰਚ ਉਤਲੀਆਂ ਸੜਕਾਂ ਦੀ ਸਫ਼ਾਈ ਸ਼ੁਰੂ ਹੈ
ਸੈਰ-ਗਾਹਾਂ ਤੇ ਪਾਰਕਾਂ ਦੇ ਪਲਾਟਾਂ ਦੁਆਲੇ
ਕੰਡਿਆਲੀਆਂ ਤਾਰਾਂ ਵਲ ਦਿੱਤੀਆਂ ਗਈਆਂ ਨੇ
ਕਿ ਕੋਈ ਬੇ-ਰਾਹਾ ਨਾ ਟੱਪਦਾ ਫਿਰੇ
ਨਵੇਂ ਫੁੱਲ ਉਗਾ ਦਿੱਤੇ ਗਏ ਨੇ
ਕੁਝ ਦਰਸ਼ਕ ਭੁਲੇਖੇ ਵਿੱਚ ਨੇ

ਤੇ ਉਹਨਾਂ ਦੇ ਅੰਗਾਂ 'ਚੋਂ
ਸਾਵਧਾਨੀ ਦਾ ਬੁਖਾਰ ਉਤਰ ਗਿਆ ਹੈ—
ਅਗਲੀ ਝਾਕੀ
ਸੜਕ ਤੇ ਤੁਰੇ ਜਾਂਦੇ
ਕਿਸੇ ਨਿਰਦੋਸ਼ ਦੀ ਹੱਤਿਆ ਤੋਂ ਸ਼ੁਰੂ ਹੋਵੇਗੀ।



## ਪਰਲੋ

ਸੂਰਜ ਬਣ ਗਿਆ ਹੈ ਪੱਥਰ ਦਾ ਕੋਲਾ
ਚੰਦ ਬਣ ਗਿਆ ਹੈ ਗੋਹੇ ਦੀ ਪਾਥੀ
ਤਾਰੇ ਬਣ ਗਏ ਇੱਟਾਂ ਰੋੜੇ
ਹਵਾ 'ਚ ਸੁੰਞ ਵਰਤੀ ਪਈ
ਕਿ ਪੰਛੀਆਂ ਦੀ ਮੌਤ ਹੋ ਗਈ ਹੈ
ਗਲੀਆਂ ਦੀ ਮਿੱਟੀ ਨੇ ਕੀਤੇ ਹੋਏ ਕੰਨ ਖੜੇ
ਕਦਮਾਂ ਦੀ ਟਾਪ ਸੁਣਨ ਲਈ
ਘਰਾਂ ਦੇ ਬੂਹੇ ਖੁੱਲ੍ਹੇ ਚੌੜ ਚੁਪੱਟ
ਤੱਕਣ ਕਿਸੇ ਦਾ ਰਾਹ
ਰੌਸ਼ਨਦਾਨਾਂ ਮੂੰਹ ਟੱਡੇ
ਚੰਦ ਸੂਰਜ ਦੀ ਰੌਸ਼ਨੀ ਪੀਣ ਨੂੰ
ਖੰਭਿਆਂ ਦੇ ਲੱਕ ਟੁੱਟ ਗਏ
ਦਰਖ਼ਤ ਤਣਿਆਂ ਤੋਂ ਪੁੱਟੇ ਗਏ
ਐਥੋਂ ਦੀ ਮਿੱਟੀ ਔਥੇ ਚਲੀ ਗਈ।




## ਸਿਰਜਣਾ ਬਾਰੇ ਜਾਣਕਾਰੀ

| | |
|---|---|
| ਪ੍ਰਕਾਸ਼ਨ ਸਥਾਨ | 225 ਬੀ, ਮਖਦੂਮਪੁਰਾ, ਜਲੰਧਰ |
| ਪ੍ਰਕਾਸ਼ਨ ਸਮਾਂ | ਤ੍ਰੈਮਾਸਕ |
| ਮੁਦ੍ਰਿਕ, ਪ੍ਰਕਾਸ਼ਕ ਤੇ ਮਾਲਕ | ਸੁਰਿੰਦਰ ਮੋਹਨ ਸਿੰਘ |
| ਕੌਮੀਅਤ | ਭਾਰਤੀ |
| ਪਤਾ | 225 ਬੀ, ਮਖਦੂਮਪੁਰਾ, ਜਲੰਧਰ |
| ਸੰਪਾਦਕ | ਰਘਬੀਰ ਸਿੰਘ |
| ਕੌਮੀਅਤ | ਭਾਰਤੀ |
| ਪਤਾ | 1197, ਸੈਕਟਰ 15 ਬੀ, ਚੰਡੀਗੜ੍ਹ |

ਮੈਂ ਸੁਰਿੰਦਰ ਮੋਹਨ ਸਿੰਘ ਐਲਾਨ ਕਰਦਾ ਹਾਂ ਕਿ ਉਪਰ ਦਿੱਤਾ ਵੇਰਵਾ ਮੇਰੇ ਗਿਆਨ ਤੇ ਵਿਸ਼ਵਾਸ ਅਨੁਸਾਰ ਸਹੀ ਹੈ।

ਫਰਵਰੀ 2 , 1977 ਦਸਖਤ/ਸੁਰਿੰਦਰ ਮੋਹਨ ਸਿੰਘ

ਭੁਪਿੰਦਰ ਸਿੰਘ ਖਹਿਰਾ, ਰਣਧੀਰ ਧਾਲੀਵਾਲ

## ਇਕ ਵਿਦਵਾਨ ਤੇ ਦੋ ਨਾਂਗੇ !

**ਸੂਤਰਧਾਰ :**—ਅੱਜ ਆਪਾਂ ਸਬੱਬ ਨਾਲ ਇਕੱਠੇ ਹੋ ਗਏ ਹਾਂ ਸੋ ਗੱਲ ਪੰਜਾਬੀ ਆਲੋਚਨਾ ਦੀ ਕਰ ਲਈਏ। ਜਿਵੇਂ ਕਿ ਤੁਸੀਂ ਜਾਣਦੇ ਈ ਓ ਕਿ ਆਲੋਚਨਾ ਦੇ ਇਸ ਰਣਖੇਤਰ ਵਿਚ ਕਈ ਲੜਾਕੂ ਆਏ, ਕੁੱਝ ਚਿਰ ਯੁੱਧ ਕੀਤਾ, ਮਾਰਧਾੜ ਹੋਈ, ਫ਼ਤਵੇ ਦਿੱਤੇ ਤੇ ਲਏ ਗਏ। ਅੰਤ ਇਹ ਫੌਜੀ ਜਰਨੈਲ ਲੋਕਾਂ ਦੀ ਜ਼ਬਾਨ ਦੀ ਤਰੱਕੀ ਦਾ ਦਮ ਭਰਦੇ ਹੋਏ ਆਪੋ ਆਪਣੀਆਂ ਨਗਰੀਆਂ ਵਸਾਕੇ ਬੈਠ ਗਏ। ਉਂਝ ਪੰਜਾਬੀ ਆਲੋਚਨਾ ਦੀ ਉਮਰ ਕੋਈ ਬਹੁਤੀ ਨਹੀਂ ਸਗੋਂ ਇਹ ਆਪਣੀ ਉਮਰ ਦੇ ਮੁਢਲੇ ਦਹਾਕਿਆਂ ਵਿਚ ਹੀ ਹੈ। ਪਹਿਲਾਂ ਪਹਿਲ ਤਾਂ ਇਹਨੂੰ ਇਕ ਮੁੱਖ ਬੰਦ-ਮਾਹਿਰ ਆਲੋਚਕ ਹੀ ਆਪਣੀ ਨਸਵਾਰ ਦੀ ਡੱਬੀ ਵਿਚ ਪਾਈ ਫਿਰਿਆ। ਉਹ ਆਪਣੇ ਖਾਸ ਖਾਸ ਸ਼ਰਧਾਲੂਆਂ ਨੂੰ ਡੱਬੀ ਵਿਚਲੀ ਇਸ ਬੱਚੀ ਦੇ ਦਰਸ਼ਨ ਕਰਵਾਉਂਦਾ। ਇਹੀ ਮੁੱਖਬੰਦਵਾਦੀ ਆਲੋਚਨਾ ਅੱਜਕਲ ਅਕਾਦਮਿਕ ਤੇ ਰੂਪਵਾਦੀ ਫੈਸ਼ਨ ਕਰੀ ਫਿਰਦੀ ਐ। ਇਹਦਾ ਮੁੱਖ ਕੰਮ ਤੁਲਾਨਾਤਮਕ ਅਧਿਐਨ ਕਰਨਾ ਜਾਂ ਫਲਾਣਾ ਸਿੰਘ—ਇਕ ਅਧਿਐਨ ਕਰਨਾ ਜਾਂ ਫਿਰ ਗੁਰਬਾਣੀ ਦਾ ਤਬਸਰਾ ਤੇ ਕਿੱਸਾ ਕਾਵਿ ਵਿਚੋਂ ਵਖੋ ਵਖਰੀ ਭਾਂਤ ਦੇ ਰਸਾਂ ਨੂੰ ਪਾਨ ਕਰਨਾ ਹੀ ਹੈ। ਵਸਤੂ ਕੀ ਹੁੰਦਾ ਹੈ ? ਵਿਚਾਰ ਕਿਸ ਬੂਟੀ ਦਾ ਨਾਂ ਹੈ ? ਇਹਨਾ ਦੀ ਜਾਣੇ ਬਲਾ ! ਇਸਤੋਂ ਮਗਰੋਂ ਇਕ ਪੋਚ ਅਜਿਹਾ ਵੀ ਆਇਆ ਜਿਸ ਵਿਚ ਵਲੈਤੀ ਬੋਲੀ ਪੜ੍ਹੇ ਲਿਖੇ ਕੁੱਝ ਦੇਸੀ ਬੰਦੇ ਸਨ ਇਨ੍ਹਾਂ ਵਿਚਾਰੀ ਪੰਜਾਬੀ ਆਲੋਚਨਾ ਨੂੰ ਵਖੋ ਵਖਰੇ ਕਪੜੇ ਪੁਆ ਉਸਦੇ ਵਖੋ ਵਖਰੀਆਂ ਅਦਾਵਾਂ ਵਿਚ ਪੋਜ਼ ਲਏ। ਇੰਨੇ ਪ੍ਰਯੋਗ ਕਰਨ ਤੋਂ ਬਾਅਦ ਵੀ ਇਹਨਾਂ ਵਿਚਾਰਿਆਂ ਨੂੰ ਇਹ ਪਤਾ ਨਹੀਂ ਲਗ ਸਕਿਆ ਕਿ ਆਲੋਚਨਾ ਹੁੰਦੀ ਕੀ ਐ ? ਖ਼ੈਰ ਇਥੇ ਤਕ ਤਾਂ ਪੰਜਾਬੀ ਆਲੋਚਨਾ ਇਹਨਾਂ ਦੀ ਰਖੇਲ ਹੀ ਬਣੀ ਰਹੀ। ਚੰਗੀ ਕਿਸਮਤ ਨੂੰ ਦਾਖੇ ਕਿਆਂ ਦੇ ਸਾਧ ਸਰੂਪ ਨੇ ਇਹਦੀ ਵਿਥਿਆ ਪੁੱਛੀ ਤੇ ਇਹਦੇ ਨਾਲ ਚਾਰ ਲਾਵਾਂ ਲੈਕੇ ਪਰਨਾ ਲਿਆਇਆ। ਸਾਧਸਰੂਪ ਨੇ ਇਸਨੂੰ ਅੱਖਾਂ ਨਾਲ ਦੇਖਣਾ ਸਿਖਾਇਆ, ਇਹਦੇ ਨੈਣ ਨਕਸ਼ਾਂ ਨੂੰ ਉਘਾੜਿਆ, ਬਣਾਇਆ, ਸੰਵਾਰਿਆ। ਸਿੱਟੇ ਵਜੋਂ ਪੰਜਾਬੀ ਆਲੋਚਨਾ ਰਖੇਲ ਤੋਂ ਇਕ ਸੋਹਣੀ ਨੱਢੀ ਬਣ ਗਈ। ਹੀਰ ਵਾਂਗੂ ਇਹਦੀ ਸ਼ੋਹਰਤ ਵੀ ਦੂਰ ਦੂਰ ਫੈਲੀ ਤੇ ਦਿੱਲੀ ਦੇ ਕਾਫੀ ਹਾਊਸ ਤੇ ਕਨਾਟ ਸਰਕਸ ਵਿਚ ਵੀ ਜਾ ਪਹੁੰਚੀ। ਦਿੱਲੀ ਵਿਚਲੇ ਝੰਗ ਸਿਆਲਾਂ ਦੇ ਵਸਨੀਕਾਂ ਨੇ ਇਸ ਹੀਰ ਕੋਲ ਫੇਰਾ ਪਾਇਆ ਤੇ ਇਹਨੂੰ ਸਮਝਾਇਆ ਬਈ ਜਿਹੜਾ ਘਾਹ ਸਾਧਸਰੂਪ ਦੇ ਬੇਲੇ 'ਚੋਂ ਤੇਰੀਆਂ ਮੱਝੀਆਂ ਚਰਦੀਆ ਨੇ ਇਹ ਅਸਲ ਮਾਰਕਸਵਾਦੀ ਤੇ ਪੌਸ਼ਟਿਕ ਘਾਹ ਨੀਂ, ਅਸਲ ਸ਼ੁਧ ਤੇ ਵਿਟਾਮਿਨਾਂ ਵਾਲਾ ਮਾਰਕਸੀ-ਘਾਹ ਤਾਂ ਸਾਡੀਆਂ ਕੋਠੀਆਂ ਦੇ ਲਾਨਾਂ 'ਚ ਉਗਦੇ। ਹੀਰ ਨੂੰ ਵਰਗਲਾ ਉਹ ਝੰਗ ਸਿਆਲੀਂ ਲੈ ਗਏ ਤੇ ਸਾਧਸਰੂਪ ਦਾ ਬੇਲਾ ਸੁੰਨਾ ਕਰ ਗਏ। ਉਥੇ ਜਾ ਹੀਰ ਤੋਂ ਉਹਨਾਂ ਕਚਹਿਰੀ ਅਰਜ਼ੀ ਪੁਆਈ ਤੇ ਸਾਧਸਰੂਪ ਤੋਂ ਤਲਾਕ ਲੈ ਦਿੱਤਾ।

'ਚੂਚਕ' ਜੀ ਉਸਦੇ ਪਿਉ ਬਣ ਬੈਠੇ ਆਪਣੇ ਚੇਲੇ ਬਾਲਕਿਆਂ ਨੂੰ ਉਹਨਾਂ ਦਿਲਾਸਾ ਦਿੱਤਾ। ਉਹਨਾਂ ਵਿਚੋਂ ਕੁੱਝ ਇਕ ਤਾਂ ਉਥੇ ਹੱਟੀਆਂ ਪਾ 'ਤਰਾਜ਼ੂ' ਤੋਲਣ ਲਗੇ ਤੇ ਕੁੱਝ ਇਕ ਸਾਧਸਰੂਪ ਤੇ 'ਚੂਚਕ' ਦਾ ਤੁਲਾਨਾਤਮਕ ਅਧਿਐਨ ਕਰਨ ਲਗੇ। ਤੁਲਾਨਾਤਮਕ ਅਧਿਐਨਾਂ ਦੇ ਇਸ ਪਾਠ ਮਗਰੋਂ ਅਰਦਾਸਾਂ ਵਿਚ ਆਲੋਚਨਾ ਰੂਪੀ ਹੀਰ ਦੀ ਸੁੱਖ ਮੰਗੀ ਜਾਂਦੀ ਤੇ ਇਸਦੇ ਸਿਰ ਤੇ ਹੱਥ ਰੱਖਣ ਵਾਲੇ 'ਚੂਚਕ' ਜੀ ਦੀ ਵਿਗਿਆਨਤਾ ਦੇ ਸੋਹਲੇ ਗਾਏ ਜਾਂਦੇ । ਹੌਲੀ ਹੌਲੀ ਭਾਈਓ ਲੋਕ ਜੁੜਨ ਲੱਗੇ ਤੇ ਹਰ 'ਸੰਗਰਾਂਦ' ਭਾਰਾ ਇਕੱਠ ਹੋਣ ਲੱਗਾ। 'ਸੰਗਰਾਂਦ' ਦੇ ਇਨਚਾਰਜ ਤੇ ਮਾਲਕ 'ਮਹੰਤ ਕਰਮਦਾਸ' ਉਰਫ਼ 'ਗੁੜਭੇਲੀ ਭੰਨੂ' ਜੀ ਨੇ ਮੇਲੇ ਵਿਚ ਦੁਕਾਨਾਂ ਵਾਲਿਆਂ ਲਈ ਵਖੋਂ ਵਖਰੇ ਪਲਾਟ ਕੱਟ ਕੱਟ ਵੇਚਣੇ ਸ਼ੁਰੂ ਕਰ ਦਿੱਤੇ। 'ਚੂਚਕ' ਜੀ ਵੀ ਇਕ ਵੱਡੀ ਦੁਕਾਨ ਸਾਂਭ ਛੱਤੀ ਰੋਗਾਂ ਨੂੰ ਦੂਰ ਕਰਨ ਵਾਲੀਆਂ ਦਵਾਈਆਂ ਦੇ ਨੁਸਖਿਆਂ ਦਾ ਵਪਾਰ ਕਰਨ ਲੱਗੇ। ਮਿਸਾਲ ਵਜੋਂ ਉਹਨਾਂ ਦੀ ਸਾਹਿਤ ਸਮਝਣ ਦੀ ਸ਼ੁਧ ਤੇ ਅਸਲੀ ਸਲਾਜੀਤ, ਗੁਰੂਬਾਣੀ ਦੇ ਸੱਚ ਦੀ ਸੰਜੀਵਨੀ ਬੂਟੀ, ਇਕਾਨੋਮਿਜ਼ਮ ਤੇ ਕਲਚਰ ਦੀ ਸਮੁੰਦਰੀ ਝੱਗ ਅਤੇ ਕਲਚਰਲ ਇਨਕਲਾਬ ਦੇ ਮਿਹਨਤ ਨਾਲ ਮਾਰੇ ਹੋਏ ਕੁਸ਼ਤੇ ਖੂਬ ਵਿਕਣ ਲੱਗੇ। ਜਿਵੇਂ ਕਿ ਮੇਲੇ ਮਹਾਬਸਿਆਂ ਵਿਚ ਆਮ ਤੌਰ ਤੇ ਹੁੰਦਾ ਈ ਐ ਭਾਂਤ ਭਾਂਤ ਦੀ ਲਕੜੀ ਕੱਠੀ ਹੋ ਜਾਂਦੀ ਐ। ਸੋ ਸੰਗਰਾਦ ਦੇ ਮੇਲੇ ਵਿਚ ਕੁਝ ਨਾਂਗੇਸਾਧਾਂ ਨੇ ਵੀ ਫੇਰਾ ਪਾਉਣਾ ਸ਼ੁਰੂ ਕਰ ਦਿੱਤਾ। ਉਨ੍ਹਾਂ ਆਉਣਸਾਰ 'ਚੂਚਕ' ਜੀ ਦੇ ਕੁਸ਼ਤਿਆਂ ਦਾ ਲੋਕਾਂ ਦੇ ਮਿਹਦਿਆਂ ਤੇ ਹੁੰਦੇ ਮਾਰੂ ਅਸਰ ਦਾ ਬਿਆਨ ਦੇਣਾ ਸ਼ੁਰੂ ਕਰ ਦਿੱਤਾ। ਇਕ ਅੱਧ ਵਾਰੀ ਤਾਂ ਅਜਿਹਾ ਬਿਆਨ 'ਚੂਚਕ' ਜੀ ਤੇ ਚੇਲਿਆਂ ਨੇ ਸਹਿਣ ਕੀਤਾ ਫਿਰ ਮਹੰਤ 'ਗੁੜਭੇਲੀ ਭੰਨੂ' ਜੀ ਨੇ ਨਸੀਹਤ ਦਾ ਇਕ ਲੰਮਾ 'ਟੇਵਾ' ਤਿਆਰ ਕਰਕੇ ਨਾਂਗੇ ਸਾਧਾਂ ਨੂੰ ਚੁੱਪ ਕਰਾਉਣ ਦੀ ਕੋਸ਼ਿਸ਼ ਕੀਤੀ ਤੇ ਅੰਤ 'ਚੂਚਕ' ਮੰਡਲੀ ਸਣੇ ਹੀਰ ਦੇ ਧੂਣੀ ਦੁਆਲੇ ਜੁੜੀ ਤੇ ਸਲਾਹ ਪਕਾ ਮਹੰਤ ਜੀ ਨੂੰ ਹੁਕਮ ਜਾਰੀ ਕੀਤਾ ਕਿ ਨਾਂਗੇ ਸਾਧਾਂ ਨੂੰ ਅਗਲੀ ਸੰਗਰਾਂਦ ਨੂੰ ਦੁਕਾਨ ਲਈ 'ਪਲਾਟ' ਨਹੀਂ ਦੇਣਾ। ਆਪਣੀ ਭੱਲ ਵਿਗੜਦੀ ਐ ਹੋਰ ਨਾ ਹੋਵੇ ਕਿਤੇ ਹੀਰ ਇਹਨਾਂ ਨਾਲ ਹੀ ਤੁਰਜੇ, ਇਹ ਵੀ ਹੁਣ ਖਾਸੀ ਸਿਆਣੀ ਹੋਗੀ ਐ। ਪਰ ਨਾਂਗੇ ਸਾਧ ਨਾ ਟਲੇ ਸਗੋਂ ਲੰਗੋਟ ਦਾ ਪੱਕਾ 'ਗੋਰਖਨਾਥ' ਦਾ ਚੇਲਾ ਤਾਂ ਮੇਲੇ ਵਿਚ ਆਪਣੇ ਸਾਈਕਲ ਉੱਤੇ 'ਚੂਚਕ' ਜੀ ਦੀ ਦੁਕਾਨ ਸਾਹਮਣੇ 'ਭਾਈਵਾਦੀ ਮਾਰਕਸਵਾਦ', ਕਾਲਦੋਸ਼, ਜੁਗਤ ਤੇ ਵਿਆਖਿਆ ਦੀਆਂ ਗਲਤੀਆਂ ਵਰਗੀਆਂ ਕੀਟਨਾਸ਼ਕ ਦਵਾਈਆਂ ਵੇਚਣ ਲੱਗਾ। 'ਚੂਚਕ' ਜੀ ਅਤੇ ਉਹਦੇ ਚੇਲੇ ਚਾਟੇ ਦਿਮਾਗ ਨੂੰ ਧੂਣੀ ਵਿਚ ਰੱਖ ਚਿਮਟੇ ਲੈ ਇਸ ਚੇਲੇ ਦੇ ਕੂੜੇ ਬੋਲਾਂ ਨੂੰ ਹਉਮੈ ਝਖਣਾ ਝਾਖ ਦਾ ਨਾਂ ਦੇਂਦੇ ਅਤੇ ਇਸਦੇ ਗੁਰੂ ਗੋਰਖਨਾਥ ਵਿਰੁਧ 'ਮੇਰੀ ਜਾਂ ਸੁਧਾ ਧੱਕਾ' ਹਾਂ 'ਮੇਰੀ ਜਾਂ ਸੁਧਾ ਧੱਕਾ' ਕਹਿੰਦੇ ਹੋਏ ਦੋਵਾਂ ਨੂੰ ਅੰਬਰਸਰ ਵਾੜਕੇ ਗਏ। ਇਵੇਂ ਹੀ ਇਕ ਹੋਰ ਨਾਂਗਾ ਸਾਧ ਸੰਗਰਾਦ ਨੂੰ ਆਪਣੀ ਦੁਕਾਨ ਵਿਚ ਖੜਕੇ ਲੋਕਾਂ ਨੂੰ 'ਹੀਰ' ਦਾ ਅਸਲੀ ਖਾਸਾ ਸਮਝਾਉਣ ਲੱਗਾ। ਭਲਾ ਹੀਰ ਬਾਰੇ ਉਸਦੀਆਂ ਇਹਨਾਂ ਅਸ਼ਲੀਲ ਗੱਲਾਂ ਨੂੰ ਚੂਚਕ ਜੀ ਕਿਵੇਂ ਜਰ ਲੈਂਦੇ। ਉਹਨਾਂ ਆਪਣਾ ਖੂੰਡਾ ਚੁੱਕਿਆ ਤੇ ਨਾਂਗੇ ਸਾਧ ਦੇ ਮੂੰਹ ਵਿਚੋਂ ਆਉਂਦੀ ਹਵਾੜ ਤੇ ਅਵਿਗਿਆਨਕਤਾ ਦੀ ਚੇਪੀ ਲਾ ਦਿੱਤੀ ਅਤੇ ਆਪਣੀ ਜਿੱਤ ਦਾ ਧੂਤੂ ਵਜਾ ਲਿਆ। ਸਾਧ ਨੇ ਹੱਡ ਬੀਤੀ ਆਪਣੇ ਇਕ ਸਾਥੀ ਸਾਧ ਨੂੰ ਸੁਣਾਈ ਤੇ ਗੱਲ ਉਹਨੂੰ ਜਚ ਗਈ। ਦੋਵਾਂ ਆਪਣੇ ਨਰਸਿੰਗੇ ਚੁੱਕੇ ਤੇ 'ਸੰਗਰਾਂਦ' ਦੇ ਮੇਲੇ ਵਿਚ

ਵਜਾਉਣ ਲੱਗੇ । ਚੂਚਕ ਮੰਡਲੀ ਕੰਨਾਂ ਵਿਚ ਉਂਗਲਾਂ ਲੈਕੇ ਬੈਠ ਗਈ ਪਰੰਤੂ ਮਹੰਤ 'ਗੁੜਭੇਲੀ ਭੰਨੂ' ਜੀ ਨੇ ਅੱਖ ਬਚਾਕੇ ਚਲਾਕੀ ਨਾਲ ਦੋਵੇਂ ਨਰਸਿੰਗਿਆਂ ਵਿਚ 'ਬੁੱਜੇ' ਫਸਾ ਦਿੱਤੇ । ਸੋ ਅਵਾਜ਼ ਲੋਕਾਂ ਤਕ ਨਾ ਪਹੁੰਚੀ । ਸਾਧਾਂ ਨੇ ਕਈ ਬੇਨਤੀਆਂ ਕੀਤੀਆਂ ਕਿ "ਸਾਡੇ ਨਰਸਿੰਗੇ ਵੱਜਣ ਦਿਓ" ਪਰ ਮਹੰਤ ਜੀ ਦਾ ਜਵਾਬ ਸੀ ਕਿ "ਨਰਸਿੰਗਾ ਸੰਗਰਾਦ ਵਿਚ ਥੋੜਾ ਤਾਂ ਵਜੂ ਜੇ ਇਹਦੀ ਤਰਜ਼ ਝੱਗਚਰਨਦਾਸ 'ਤੋਪਚੀ (ਤਰਾਜ਼ੂਵਾਲਾ) ਜਾਂ ਝੱਖ਼ਚੀਕਦਾਸ ਖੰਗੂ (ਨਵੀਂ ਬਸਤੀ ਵਾਲੇ) ਆਦਿ ਦੀਆਂ ਬੰਸਰੀਆਂ ਵਰਗੀ ਹੋਊ ।" ਮੈਂ ਤਾਂ ਬੱਸ ਇਨੀ ਹੀ ਵਿਥਿਆ ਦਸਣੀ ਸੀ ਉਹ ਦੋਵੇਂ ਨਾਂਗੇ ਸਾਧ ਇਥੇ ਪਹੁੰਚ ਚੁੱਕੇ ਨੇ ਆਪੋ ਆਪਣੇ ਨਰਸਿੰਗੇ ਸੁਨਾਉਣਗੇ । ਅਵਾਜ਼ ਦਾ ਨਿਤਾਰਾ ਵੀਰੋ ਤੁਸੀਂ ਸਭ ਨੇ ਕਰਨੈ ।

## ਨਾਂਗਾ ਸਾਧ ਨੰਬਰ ਇਕ ਉਰਫ ਭੁਪਿੰਦਰ ਸਿੰਘ ਖਹਿਰਾ

ਸ: ਕਿਸ਼ਨ ਸਿੰਘ ਨੂੰ ਭਾਰਤੀ ਮਨੁੱਖ ਅਤੇ ਹੀਰ ਰਾਂਝਾ ਲੇਖ ਵਿਚ ਅੰਕਤ psyche ਦੀ ਸਮਝ ਪਤਾ ਨਹੀਂ ਕਿਉਂ ਨਹੀਂ ਪਈ ? ਪਰ ਸੇਧ ਅਗਸਤ 1976 ਵਿਚ ਉਪਰੋਕਤ ਲੇਖ ਵਿਚ ਸਾਫ ਸਾਫ ਅਤੇ ਸਪਸ਼ਟ ਸ਼ਬਦਾਂ ਵਿਚ ਲਿਖਿਆ ਹੋਇਆ ਹੈ ਕਿ ਆਰਥਿਕ ਅਸੰਬੰਧਾਂ ਕਾਰਨ ਸਮਾਜਕ ਅਤੇ ਸਭਿਆਚਾਰਕ ਅਸੰਬੰਧ ਉਤਪੰਨ ਹੁੰਦੇ ਹਨ । ਇਹਨਾਂ ਆਰਥਿਕ ਅਸੰਬੰਧਾਂ 'ਤੇ ਉਸਰੇ ਅਸੰਬੰਧ—ਰਿਸ਼ਤੇ ਹੀ ਹਨ । ਜੇਕਰ ਕਿਸੇ ਦਾ ਸਮਾਜਕ ਸੰਬੰਧ ਹੈ ਉਹ ਅਸੰਬੰਧ ਕਰਕੇ ਹੀ ਹੈ । ਇਹਨਾ ਅਸੰਬੰਧਾਂ ਕਰਕੇ ਹੀ ਭਾਰਤੀ ਮਨੁੱਖ ਹਰ ਪੜਾ 'ਤੇ ਅਧੂਰਾ ਰਿਹਾ ਹੈ । ਉਸਦਾ ਇਕ ਹਿੱਸਾ ਅਮੂਰਤ ਹੈ । ਉਦਾਹਰਣ ਦੇ ਤੌਰ 'ਤੇ ਜਦੋਂ ਕੋਈ ਕੁਮਾਰੀ ਮੁਟਿਆਰ ਸਿਰਫ ਭੈਣ ਹੀ ਹੁੰਦੀ ਹੈ ਉਸਦੇ ਮਨ ਵਿਚ ਆਪਣੇ ਹਾਣ ਨੂੰ ਮਿਲਣ ਦੀ ਦੁਨੀਆਂ ਸਿਰਜੀ ਹੁੰਦੀ ਹੈ । ਇਹ ਸਿਰਜੀ ਦੁਨੀਆਂ ਹੀ ਉਸਦਾ ਅਮੂਰਤ (Psyche) ਹਿੱਸਾ ਹੈ । ਇਸੇ ਭਾਂਤ ਵਿਆਹ ਤੋਂ ਮਗਰੋਂ ਉਸਦੇ ਪੇਕੇ ਅਮੂਰਤ ਹੋ ਜਾਂਦੇ ਹਨ । ਸਮਾਜ ਦੀ ਤਬਦੀਲੀ ਤੋਂ ਮੈਂ ਮੁਨਕਰ ਹੋਇਆ ਹੀ ਨਹੀਂ । ਅਜਿਹੀ ਤਬਦੀਲੀ ਤੋਂ ਮੁਨਕਰ ਹੋਣ ਦਾ ਸੰਕੇਤ ਮੈਂ ਕਿੱਥੇ ਦਿਤਾ ਹੈ ? ਸ: ਕਿਸ਼ਨ ਸਿੰਘ ਬੁਨਿਆਦੀ ਸਿਧਾਂਤ ਤੇ ਇਕ ਅੱਖਰ ਲਿਖੇ ਬਗੈਰ ਹੀ ਪ੍ਰਵਚਨ ਕਰਦੇ ਹਨ ਕਿ ਬੁਨਿਆਦੀ ਸਿਧਾਂਤ ਹੀ ਗਲਤ ਹੈ । ਸ਼ਾਇਦ ਇੰਨਾ ਕਹਿਣਾ ਹੀ ਇਹਨਾਂ ਲਈ ਠੋਸ ਤੇ ਸਿਕੇਬੰਦ ਤੱਥ ਹੈ ।

ਸ ਕਿਸ਼ਨ ਸਿੰਘ ਹੋਰਾਂ ਸ਼ਬਦ 'ਨਿਜਾਮ ਦੀ ਤਬਦੀਲੀ' ਸੰਦਰਭ-ਦੋਸ਼ ਸਹਿਤ ਵਰਤਿਆ ਹੈ । ਉਹ ਕਿਤੇ ਤਾਂ ਰਾਜਿਆਂ ਦੀ ਜੱਦ ਬਦਲੀ ਲਈ ਵਰਤਦੇ ਹਨ ਤੇ ਕਦੀ ਨਿਜਾਮਾਂ ਦੇ ਦੌਰ ਦੀ ਤਬਦੀਲੀ ਲਈ । ਜੇਕਰ ਉਹਨਾਂ ਦਾ ਭਾਵ ਪਹਿਲੀ ਤਬਦੀਲੀ ਤੋਂ ਹੈ ਤਾਂ ਅਰਜ਼ ਹੈ ਕਿ ਅਜਿਹੀ ਤਬਦੀਲੀ ਨਾਲ ਮਨ ਦੀ ਬਨਾਵਟ ਨਹੀਂ ਬਦਲਦੀ ਜੇਕਰ ਉਨ੍ਹਾਂ ਦਾ ਭਾਵ ਦੂਜੀ ਤਬਦੀਲੀ ਤੋਂ ਹੈ ਤਾਂ ਆਪ ਜੀ ਨੂੰ ਇਹ ਜਾਨਣ ਦੀ ਜ਼ਰੂਰਤ ਹੈ ਕਿ 2000 ਪੂਰਵ ਈਸਵੀ ਤੋਂ ਲੈਕੇ ਵਰਤਮਾਨ ਤਕ ਕੋਈ ਅਜਿਹਾ ਦੌਰ ਨਹੀਂ ਬਦਲਿਆ । ਫਿਰ ਭਾਰਤੀ ਮਨ ਦੀ ਬਨਾਵਟ ਕਿਵੇਂ ਬਦਲ ਗਈ । ਮੈਂ ਸ: ਕਿਸ਼ਨ ਸਿੰਘ ਦਾ ਧਿਆਨ ਉਹਨਾਂ ਵਲ ਹੀ ਦੁਆਣਾ ਚਾਹਾਂਗਾ ਕਿ ਉਹਨਾਂ ਦੀ ਅਲੋਚਨਾ ਵੀ ਭਾਰਤੀ ਮਨ ਦੀਆਂ ਪਰੰਪਰਾਵਾਂ ਨੂੰ ਨਹੀਂ ਤੋੜ ਸਕੀ । ਉਨਾਂ ਦੀ ਅਲੋਚਨਾ ਦਾ ਨਿਰੂਪਣ ਵੀ ਜੀਵ-ਮਨੁਖ ਅਤੇ ਪਰਮ-ਯਥਾਰਥ (ਪੱਕੀ ਤਰਾਂ ਸ਼ਰਧਾ ਸਹਿਤ ਧਾਰਿਆ ਹੋਇਆ ਮੂਰਤ ਜਾਂ ਅਮੂਰਤ ਆਦਰਸ਼) ਦੇ ਵਿਚਕਾਰ ਹੀ ਹੋਇਆ ਹੈ । ਬੇਸ਼ਕ ਆਪ ਜੀ ਨੇ ਰਾਂਝੇ ਦੇ ਸ਼ੁੱਧ ਇਸ਼ਕ ਨੂੰ ਇਨਕਲਾਬ ਨਾਲ ਲਬੇੜ ਦਿਤਾ ਹੈ ।

ਕਿਸੇ ਸਮਾਜ ਵਿਚ ਜਾਂ ਸਮਾਜ ਦੀ ਜਮਾਤ ਵਿਚ ਇਸ਼ਕ ਦਾ ਜੋ ਵੀ ਆਦਰਸ਼ ਪ੍ਰਚਲਿਤ ਹੁੰਦਾ ਹੈ ਉਸ ਦੀਆਂ ਜੜਾਂ ਦੀ ਇਕ ਸ਼ਾਖ ਮਨੁੱਖੀ ਮਨ ਦੇ ਵਿਕਾਸ ਦੀਆਂ ਜੀਵ-ਵਿਗਿਆਨਕ ਪਰਿਸਥਿਤੀਆਂ ਵਿਚ ਹੁੰਦੀ ਹੈ। ਇਹ ਜੀਵ-ਵਿਗਿਆਨਕ ਪਰਿਸਥਿਤੀਆਂ ਹੀ ਉਸਦੇ ਨਸਲੀ ਲੱਛਣ ਪ੍ਰਗਟਾਉਂਦੀਆਂ ਹਨ। ਇਸ਼ਕ ਦੇ ਆਦਰਸ਼ ਦੀਆਂ ਜੜਾਂ ਦੀ ਦੂਸਰੀ ਸ਼ਾਖ ਉਹਨਾਂ ਇਤਿਹਾਸਕ ਪਰਿਸਥਿਤੀਆਂ ਵਿਚ ਹੁੰਦੀ ਹੈ ਜਿੰਨ੍ਹਾਂ ਵਿਚ ਕਿਸੇ ਸਮਾਜ ਜਾਂ ਜਮਾਤ ਦਾ ਪਾਲਣ ਪੋਸਣ ਹੋਇਆ ਹੁੰਦਾ ਹੈ। ਜੇ ਕੋਈ ਵਿਅਕਤੀ ਸ਼ੁਧ ਅਤੇ ਨਿਰੋਲ ਇਸ਼ਕ ਦਾ ਸ਼ਰਧਾਲੂ ਹੈ ਤਾਂ ਇਸਦਾ ਭਾਵ ਇਹ ਨਹੀਂ ਕਿ ਉਹ ਇਨ੍ਹਾਂ ਪਰਿਸਥਿਤੀਆਂ ਤੋਂ ਨਿਰਲੇਪ ਹੈ। ਇਹ ਪਰਿਸਥਿਤੀਆਂ ਹੀ ਤਾਂ ਇਸ਼ਕ ਪ੍ਰਤੀ ਸਮਾਜਕ ਸੁਹਜ ਦਾ ਨਿਰਣਾ ਕਰਦੀਆਂ ਹਨ। ਚੇਤ ਜਾਂ ਅਚੇਤ ਤੌਰ 'ਤੇ ਇਨ੍ਹਾਂ ਪਰਿਸਥਿਤੀਆਂ ਵੱਲ ਅੱਖਾਂ ਮੀਟ ਲੈਣਾ ਨਿਰਸੰਦੇਹ ਨੀਂਦ ਅਭਿਆਸ ਦੇ ਬਰਾਬਰ ਹੈ।

ਕਿਸੇ ਸਭਿਆਚਾਰਕ ਜਾਂ ਮਿਥਿਹਾਸਕ ਤੱਤ ਦਾ ਅਧਿਐਨ ਵਰਤਾਰੇ ਦੇ ਤੌਰ 'ਤੇ ਹੋਣਾ ਚਾਹੀਦਾ ਹੈ। ਅਸੰਬੰਧ ਵਰਤਾਰੇ ਦੇ ਤੌਰ 'ਤੇ, ਦਿਮਾਗੀ ਗੱਠ ਵਰਤਾਰੇ ਦੇ ਤੌਰ ਤੇ, ਵਿਆਹ ਵਰਤਾਰੇ ਦੇ ਤੌਰ 'ਤੇ, ਆਦਿ। ਇਸ ਤਰ੍ਹਾਂ ਇਕ ਵਰਤਾਰਾ ਆਰਥਿਕ, ਜੀਵ-ਵਿਗਿਆਨਕ, ਮਨੋ-ਵਿਗਿਆਨਕ ਅਤੇ ਇਤਿਹਾਸਕ ਪੱਖਾਂ ਤੋਂ ਇਕੋ ਸਮੇਂ ਘੋਖਿਆ ਜਾ ਸਕਦਾ ਹੈ। ਇਹ ਵਰਤਾਰੇ ਵੀ ਬੋਲੀ ਦੀ ਤਰ੍ਹਾਂ ਸਮਾਜਕ ਤਾਲਮੇਲ ਪੈਦਾ ਕਰਦੇ ਹਨ। ਸਮਾਜਕ ਤਾਲਮੇਲ ਦਾ ਸਾਧਨ ਹੋਣ ਕਰਕੇ ਸ਼ਖਸੀ ਉਬਾਲ ਇਨ੍ਹਾਂ ਅਸੰਬੰਧਾਂ ਨੂੰ ਖਤਮ ਨਹੀਂ ਕਰ ਸਕਦੇ। ਜਿਸ ਤਰ੍ਹਾਂ ਕਿਸੇ ਦੇ ਮੌਨ ਧਾਰਨ ਨਾਲ ਬੋਲੀ ਦੀ ਹੋਂਦ ਖਤਮ ਨਹੀਂ ਹੋ ਜਾਂਦੀ। ਉਦਾਹਰਣ ਦੇ ਤੌਰ 'ਤੇ ਹੀਰ ਇਕ ਪਾਸੇ ਆਪਣੇ ਮਾਪਿਆਂ ਦੀ ਗੁਲਾਮ ਹੈ ਉਹ ਜਿਥੇ ਚਾਹੁਣ ਉਥੇ ਉਸਨੂੰ ਵਿਆਹੁਣ। ਉਸਦਾ ਰਾਂਝੇ ਨਾਲ ਵਿਆਹ ਅਸੰਭਵ ਹੈ। ਫਰਜ਼ ਕਰੋ ਉਹ ਰਾਂਝੇ ਨਾਲ ਵਿਆਹੀ ਜਾਂਦੀ ਹੈ। ਰਾਂਝੇ ਦੀ ਪਤਨੀ ਹੋਣ ਨਾਤੇ ਉਹ ਨਾਚੀ ਹੈ ਜਾਂ ਦਾਸੀ ਜਾਂ ਫਿਰ ਮਨ ਪਰਚਾਵੇ ਦਾ ਚਕਲਾ। ਅਸੰਬੰਧ ਉਸੇ ਤਰ੍ਹਾਂ ਕਾਇਮ ਹੈ। ਇਹ ਕਿਹੜੀ ਕਾਇਆ ਪਲਟੀ ਹੈ ? ਵਰਤਾਰੇ ਦੇ ਤੌਰ 'ਤੇ ਅਧਿਐਨ ਕਰਨ ਨਾਲ ਇਕਾਨੋਮਿਜ਼ਮ ਦਾ ਸ਼ਿਕਾਰ ਹੋਣੋ ਬਚ ਜਾਈਦਾ ਹੈ। ਜ਼ਰ੍ਹੇ ਜ਼ਰ੍ਹੇ ਵਿਚੋਂ ਇਨਕਲਾਬ ਭਾਲਣਾ ਇਕਾਨੋਮਿਜ਼ਮ ਦੀ ਗੁੜ੍ਹਤੀ ਹੈ।

ਸ: ਕਿਸ਼ਨ ਸਿੰਘ ਫ਼ਰਮਾਉਂਦੇ ਹਨ ਕਿ ' ਜੇਕਰ ਇਸ ਸਿਧਾਂਤ ਵਿਚ ਜ਼ਰਾ ਵੀ ਸੱਚ ਹੁੰਦਾ ਤਾਂ ਹਰ ਕਿੱਸਾਕਾਰ ਜਿਸਨੇ ਵੀ ਹੀਰ ਰਾਂਝਾ ਦੇ ਇਸ਼ਕ ਨੂੰ ਗਾਵਿਆ ਹੈ ਉਹ ਹੀਰ ਰਾਂਝੇ ਦੋਹਾਂ ਦੀ ਦਿਮਾਗੀ ਗੱਠ ਦੀ ਉਸਾਰੀ ਦੇ ਵੇਗ ਨੂੰ ਚਿਤਰਨ ਵਿਚ ਆਪਣਾ ਵੱਧ ਤੋਂ ਵੱਧ ਜ਼ੋਰ ਲਾਉਂਦਾ" (ਸੇਧ ਸਤੰਬਰ 1976)। ਪ੍ਰੋਫੈਸਰ ਸਾਹਿਬ ਨੂੰ ਇਹ ਸਮਝਣ ਦੀ ਨਿਹਾਇਤ ਜ਼ਰੂਰਤ ਹੈ ਕਿ ਮੇਰਾ ਯਤਨ ਹੀਰ ਰਾਂਝੇ ਦੇ ਵੇਲੇ ਦੇ ਸਮਾਜ ਨੂੰ ਇਨ੍ਹਾਂ ਰਾਹੀਂ ਸਮਝਣ ਦਾ ਹੈ ਅਤੇ ਇਨ੍ਹਾਂ ਦੋਹਾਂ ਦੇ ਕਿਰਦਾਰ ਦਾ ਸਪਸ਼ਟੀਕਰਣ ਦੇਣ ਦਾ ਹੈ। ਇਸ ਕਾਰਜ ਲਈ ਨਜ਼ਰੀਆ ਨਿਰੋਲ ਮੇਰਾ ਆਪਣਾ ਹੈ ਜਿਸ ਤਰ੍ਹਾਂ ਸ: ਕਿਸ਼ਨ ਸਿੰਘ ਦਾ ਆਪਣਾ। ਉਹ ਵੀ ਹੀਰ ਰਾਂਝੇ ਰਾਹੀਂ ਵੇਲੇ ਦੀਆਂ ਸਮਾਜਕ ਕਦਰਾਂ ਕੀਮਤਾਂ ਵਿਚ ਹੀਰ ਅਤੇ ਰਾਂਝੇ ਦੇ ਰੋਲ ਨੂੰ ਸਮਝਣ ਦਾ ਯਤਨ ਕਰ ਰਹੇ ਹਨ। ਇਹ ਠੀਕ ਹੈ ਕਿ ਇਨ੍ਹਾਂ ਕਿੱਸਾਕਾਰਾਂ ਨੇ ਸੂਖਮ ਦਿਮਾਗੀ ਗੱਠਾਂ ਦੀ ਗੱਲ ਨਹੀਂ ਕੀਤੀ। ਉਹ ਵਿਚਾਰੇ ਕਰ ਹੀ ਨਹੀਂ ਸਨ ਸਕਦੇ। ਕਿਉਂਕਿ ਇਹ ਦਿਮਾਗੀ ਗੱਠਾਂ ਵਾਲੀ ਗੱਲ ਤਾਂ ਅਜੋਕੀ ਵਿਗਿਆਨਕ ਸਮਝ ਉਘਾੜਦੀ ਹੈ। ਮੋਟਰ ਸਾਈਕਲ ਤਾਂ

ਅਜੋਕੇ ਜੱਗ ਦੀ ਕਾਢ ਹੈ। ਵਾਰਿਸ ਸ਼ਾਹ ਵਿਚਾਰਾ ਲੰਬਰੇਟੇ ਉਤੇ ਕਿਵੇਂ ਝੂਟ ਲੈਂਦਾ। ਸ: ਕਿਸ਼ਨ ਸਿੰਘ ਨੂੰ ਇਹ ਵੀ ਪੁਛਿਆ ਜਾ ਸਕਦਾ ਹੈ ਕਿ ਜਿਹੜਾ ਜਮਾਤੀ ਸੰਘਰਸ਼ ਅੱਜ ਉਹ ਹੀਰ ਰਾਂਝੇ ਵਿਚੋਂ ਲੱਭ ਰਹੇ ਹਨ ਉਸ ਬਾਰੇ ਇਨ੍ਹਾਂ ਕਿੱਸਾਕਾਰਾਂ ਨੇ ਕਦੋਂ ਭੂਮਿਕਾ ਲਿਖੀ ਹੈ। ਇਸ ਦੇ ਉਲਟ ਵਾਰਸ ਵਰਗੇ ਤਾਂ ਫਿਊਡਲ ਦੀ ਚਗਲੀ ਹੋਈ ਸੋਚ ਨੂੰ ਸਥਾਪਿਤ ਕਰਦੇ ਹਨ।

ਵਾਰਿਸ, ਰੰਨ ਫਕੀਰ ਤਲਵਾਰ ਘੋੜਾ ਚਾਰੇ ਥੋਕ ਇਹ ਕਿਸੇ ਦੇ ਯਾਰ ਨਾਹੀਂ।

ਇਥੇ ਵਾਰਿਸ ਜੀ ਤਾਂ ਔਰਤ ਪ੍ਰਤੀ ਫਿਊਡਲ ਦੇ ਵਹਿਸ਼ੀ ਪੈਂਤੜੇ ਉਤੇ ਖੜੇ ਹਨ ਅਤੇ ਜਮਾਤੀ ਸੰਘਰਸ਼ ਅਨੁਸਾਰ ਪਿਛਾਂਹ ਖਿਚੂ ਹਨ। ਉਦਾਹਰਣ ਵਜੋਂ ਫਿਊਡਲ ਦੌਰ ਦੇ ਵਿਚ ਹੀ ਗੁਰੂ ਨਾਨਕ ਦਾ ਕਥਨ 'ਸੋ ਕਿਉਂ ਮੰਦਾ ਆਖੀਐ ਜਿਤ ਜੰਮੈ ਰਾਜਾਨ' ਫਿਊਡਲ ਸੋਚ ਦੀ ਫੀਤੀ ਫੀਤੀ ਕਰਦਾ ਹੈ। ਇਹ ਹੈ ਇਨਕਲਾਬੀ ਕਿਰਦਾਰ। ਵਾਰਿਸ ਜੀ ਤਾਂ ਹੋਰ ਵੀ ਸਪੱਸ਼ਟ ਹਨ :

ਜਦੋਂ ਦੇਸ਼ ਦੇ ਜੱਟ ਸਰਦਾਰ ਹੋਏ, ਘਰੋ ਘਰੀ ਜਾਂ ਨਵੀਂ ਸਰਕਾਰ ਹੋਈ।
ਅਸ਼ਰਾਫ ਖਰਾਬ ਕਮੀਣ ਤਾਜੇ, ਜ਼ਿਮੀਂਦਾਰ ਨੂੰ ਖੂਬ ਬਹਾਰ ਹੋਈ।
ਚੋਰ ਚੌਧਰੀ ਯਾਰਨੀ ਪਾਕ ਦਾਮਨਿ, ਭੂਤ ਮੰਡਲੀ ਇਕ ਦੂ ਚਾਰ ਹੋਈ।

ਇਹ ਕਥਨ ਸ: ਕਿਸ਼ਨ ਸਿੰਘ ਜੀ ਦੇ ਜਮਾਤੀ ਸੰਘਰਸ਼ ਤੋਂ ਕੋਹਾਂ ਦੂਰ ਖੜਾ ਹੈ। ਕਿਉਂਕਿ ਜਿਹੜੇ ਸਿੱਖਾਂ ਦਾ ਵਾਰਿਸ ਵਿਰੋਧ ਕਰ ਰਿਹਾ ਹੈ ਉਹ ਵੇਲੇ ਦੇ ਜਨਤਕ ਪੈਂਤੜੇ 'ਤੋਂ ਇਨਕਲਾਬੀ ਸਨ, ਜ਼ੁਲਮ ਦੇ ਵਿਰੋਧੀ ਸਨ, ਮਜ਼ਲੂਮ ਦੇ ਰਾਖੇ, ਸੱਚ ਦੇ ਧਾਰਨੀ, ਕੂੜ ਦੇ ਵੈਰੀ ਸਨ। ਜਿਹੜਾ ਸ਼ਖਸ ਅਜਿਹੀਆਂ ਇਨਕਲਾਬੀ ਤਾਕਤਾਂ ਵਲ ਅਜਿਹਾ ਪਿਛਾਂਹ ਖਿਚੂ ਰਵੱਈਆ ਰਖਦਾ ਹੈ ਉਹ ਹੀਰ ਅਤੇ ਰਾਂਝੇ ਦੀ ਖੱਸੀ ਇਸ਼ਕ ਗਾਥਾ ਵਿਚ ਜਮਾਤੀ ਸੰਘਰਸ਼ ਕਿਵੇਂ ਉਸਾਰ ਲੈਂਦਾ ?

ਸ: ਕਿਸ਼ਨ ਸਿੰਘ ਇਸ ਸਿਧਾਂਤ ਨੂੰ ਬੁਨਿਆਦੀ ਰੂਪ ਵਿਚ ਗਲਤ ਕਰਨ ਦਾ ਇਕ ਥੋਥਾ ਜਿਹਾ ਢੰਗ ਇਹ ਲੱਭਦੇ ਹਨ ਕਿ ਹੀਰ ਅਤੇ ਰਾਂਝਾ ਆਪਣੇ ਇਸ਼ਕ ਉਤੇ ਸਮਾਜ ਦੀ ਮੋਹਰ ਲਵਾ ਕੇ ਵਿਆਹ ਕਰਵਾਕੇ ਜਿਉਣਾ ਚਾਹੁੰਦੇ ਹਨ। ਵਿਆਹ ਤੋਂ ਪਹਿਲਾਂ ਹੀਰ ਰਾਂਝੇ ਨੂੰ ਆਖਦੀ ਹੈ, "ਹੀਰ ਆਖਿਆ ਰਾਂਝਿਆ ਕਹਿਰ ਹੋਇਆ, ਇਥੋਂ ਉਠ ਕੇ ਚਲ ਜੇ ਜਲਣਾ ਈ" ਤਾਂ ਰਾਂਝੇ ਦਾ ਜਵਾਬ ਹੈ : "ਹੀਰੇ ਇਸ਼ਕ ਨਾ ਮੂਲ ਸੁਆਦ ਦਿੰਦਾ, ਨਾਲ ਚੋਰੀਆਂ ਅਤੇ ਉਧਾਲਿਆਂ ਦੇ।" ਇਥੇ ਰਾਂਝਾ ਜੀ ਦਾ ਮਨੋਰਥ ਸਮਾਜਕ ਮੋਹਰ ਲਗਵਾਉਣ ਦਾ ਨਹੀਂ ਹੈ ਸਗੋਂ ਆਪਣੀ ਮਕਾਰੀ ਕਾਰਨ ਇਹ ਕਾਰਜ ਤਾਂ ਉਨ੍ਹਾਂ ਨੂੰ ਆਪਣੀ ਸ਼ਰਾਫਤ ਦੇ ਖਿਲਾਫ ਜਾਪਦਾ ਹੈ। ਉਨ੍ਹਾਂ ਕੋਲ ਤਾਂ ਇਸ ਨਾਲੋਂ ਕਿਤੇ ਖੇਚਲ-ਰਹਿਤ ਢੰਗ ਹੀਰ ਨੂੰ ਤਾਹਨੇ ਮਿਹਣੇ ਦੇਕੇ ਇਸ਼ਕ ਮਾਨਣ ਦਾ ਹੈ। ਇਹ ਰਾਂਝਾ ਜੀ ਹੀਰ ਉਤੇ ਤਾਂ ਜ਼ੋਰ ਪਾਉਂਦੇ ਹਨ ਕਿ ਉਹ ਆਪਣੇ ਮਾਪਿਆਂ ਨੂੰ ਮਨਾਵੇ ਕਿ ਉਹ ਰਾਂਝੇ ਨਾਲ ਉਸਦਾ ਵਿਆਹ ਕਰ ਦੇਣ ਪਰ ਆਪ ਖਾਲਸ ਦੇਸੀ ਘਉ ਦੀ ਚੂਰੀ ਖਾਕੇ ਕੁਝ ਕਰਨ ਨੂੰ ਤਿਆਰ ਨਹੀਂ। ਸਗੋਂ ਇਹ ਚੂਰੀ ਖਾਣਾ ਤਾਂ ਔਰਤ ਪ੍ਰਤੀ ਜੋ ਦੁਨਿਆਵੀ ਇਸ਼ਕ ਦਾ ਸੋਮਾ ਹੈ ਇਹ ਰਾਇ ਰਖਦਾ ਹੈ :

ਵਫਾਦਾਰ ਨਾ ਰੰਨ ਜਹਾਨ ਉਤੇ, ਪੈਂਦੀ ਸ਼ੇਰ ਦੇ ਨੱਕ ਵਿਚ ਨੱਥ ਨਾਹੀਂ।

... ... ... ... ... ... ... ...

ਰੰਨਾਂ ਦਹਿਸਰੇ ਨਾਲ ਕੀ ਗਾਹ ਕੀਤਾ, ਰਾਜੇ ਭੋਜ ਨੂੰ ਦੇਣ ਲਗਾਮੀਆਂ ਨੀ।

... ... ... ... ... ... ... ...

ਕੇਹੀਆਂ ਆਣ ਪੰਚਾਇਤਾਂ ਜੋੜੀਆਂ ਨੇ, ਅਸੀਂ ਰੰਨ ਨੂੰ ਰੇਵੜੀ ਜਾਣਦੇ ਹਾਂ।
ਫੜੀ ਚਿੱਥ ਕੇ ਲਈ ਲੰਘਾ ਪਲ ਵਿਚ, ਤੰਬੂ ਵੈਰ ਦੇ ਨਿੱਤ ਨਾ ਤਾਣਦੇ ਹਾਂ।

ਇਨ੍ਹਾਂ ਲਾਇਨਾਂ ਵਿਚੋਂ ਭਲੀ ਭਾਂਤ ਇਹ ਸਪਸ਼ਟ ਹੁੰਦਾ ਹੈ ਕਿ ਸ: ਕਿਸ਼ਨ ਸਿੰਘ ਦੇ ਇਹ ਇਨਕਲਾਬੀ ਰਾਂਝਾ ਜੀ ਰੰਨ ਨੂੰ ਮਾਨਣ ਲਈ ਅਤੇ ਉਸਦੇ ਹੱਥੋਂ ਚੂਰੀ ਛਕਣ ਲਈ ਤਾਂ ਤਿਆਰ ਹਨ ਪਰ ਜਦੋਂ ਉਸੇ ਰੰਨ ਲਈ ਕੋਈ ਖਤਰਾ ਮੁੱਲ ਲੈਣਾ ਪਵੇ ਤਾਂ ਝੱਟ ਵੈਰ ਦੇ ਤੰਬੂ ਸਮੇਟ ਲੈਂਦੇ ਹਨ। ਸ: ਕਿਸ਼ਨ ਸਿੰਘ ਦੇ ਇਨਕਲਾਬੀ ਰਾਂਝਾ ਜੀ ਇਸ਼ਕ ਨੂੰ ਕੇਵਲ ਚੋਹਲਬਾਜ਼ੀ ਹੀ ਸਮਝਦੇ ਹਨ। ਸ: ਕਿਸ਼ਨ ਸਿੰਘ ਇਸੇ ਇਸ਼ਕ ਨੂੰ ਇਨਕਲਾਬੀ ਪੈਂਤੜਾ ਦੱਸਦੇ ਹਨ ਜਿਸ ਆਸਰੇ ਉਹ ਫਿਊਡਲ ਦੀ ਫੀਤੀ ਫੀਤੀ ਕਰਦਾ ਹੈ। ਉਹ ਤਾਂ ਇਸ਼ਕ ਨੂੰ ਮਾਣਦਾ ਫਿਰ ਰਿਹਾ ਹੈ:

ਅੱਗੇ ਲੋਕਾਂ ਦੇ ਝਗੜੇ ਬਾਲ ਸੇਕੇ, ਜ਼ਰਾ ਆਪਣੇ ਨੂੰ ਚਿਣਗ ਲਾ ਲਈਏ।
ਅੱਗੇ ਝੰਗ ਸਿਆਲਾਂ ਦੀ ਸੈਰ ਕੀਤੀ, ਜ਼ਰਾ ਖੇੜਿਆਂ ਨੂੰ ਝੋਕ ਝਾ ਲਈਏ।

ਜਿਨ੍ਹਾਂ ਲੋਕਾਂ ਦਾ ਪ੍ਰਤੀਨਿਧ ਸ: ਕਿਸ਼ਨ ਸਿੰਘ ਰਾਂਝੇ ਨੂੰ ਮਿਥਦੇ ਹਨ ਉਹ ਲੋਕਾਂ ਦੇ ਝਗੜੇ ਬਾਲ ਬਾਲ ਕੇ ਸੁਆਦ ਲੈਂਦਾ ਹੋਇਆ ਕੀ ਸਰਦਾਰ ਸਾਹਿਬ ਨਾਲ ਬੇਇਨਸਾਫ਼ੀ ਨਹੀਂ ਕਰ ਰਿਹਾ? ਸ: ਕਿਸ਼ਨ ਸਿੰਘ, ਹੀਰ ਅਤੇ ਰਾਂਝੇ ਤਿੰਨਾਂ ਨੂੰ ਇਹ ਗਿਲਾ ਹੈ ਕਿ ਫਿਊਡਲ ਸਮਾਜ ਇਨ੍ਹਾਂ ਦੇ ਇਸ਼ਕ ਉਪਰ ਮੋਹਰ ਨਹੀਂ ਲਾਉਂਦਾ। ਪਰ ਸ: ਕਿਸ਼ਨ ਸਿੰਘ ਨੇ ਇਹ ਜਾਨਣ ਦੀ ਕੋਸ਼ਿਸ਼ ਹੀ ਨਹੀਂ ਕੀਤੀ ਕਿ ਸਮਾਜ ਜੋ ਲੋਕਾਂ ਦਾ ਸਮੂਹ ਹੈ। ਇਸ ਦੇ ਢਿੱਡ 'ਚ ਕਿਉਂ ਵੱਟ ਹੁੰਦਾ ਹੈ। ਇਨ੍ਹਾਂ ਦੀਆਂ ਆਰਥਿਕ, ਸਮਾਜਕ, ਧਾਰਮਿਕ, ਸਭਿਆਚਾਰਕ ਮਜਬੂਰੀਆਂ ਦੇ ਕੀ ਕਾਰਨ ਹਨ? ਸ਼ਾਇਦ ਇਹ ਆਪ ਜੀ ਦੀ ਅਲੋਚਨਾ ਦਾ ਵਿਸ਼ਾ ਨਹੀਂ।

ਦਾਸ ਨੇ ਤਾਂ ਸਾਰੀਆਂ ਦਿਮਾਗੀ ਗੱਲਾਂ ਦੀਆਂ ਕਹਾਣੀਆਂ ਨੂੰ ਦ੍ਰਿਸ਼ਟੀ ਗੋਚਰ ਕਰਕੇ ਇਹ ਨਿਰਣਾ ਦਿੱਤਾ ਸੀ ਕਿ ਮੌਤ ਲਾਜ਼ਮੀ ਇਨ੍ਹਾਂ ਦੀ ਵਿਚੋਲੀ ਬਣਦੀ ਹੈ। ਮੇਰੀ ਇਹ ਰਾਇ ਕਦਾਚਿਤ ਨਹੀਂ ਸੀ ਕਿ ਆਸ਼ਿਕ ਜੋੜੇ ਜ਼ਰੂਰ ਹੀ ਝਨਾ ਵਿਚ ਪੁਠੀ ਛਾਲ ਲਾਉਣ। ਪਰ ਜੇਕਰ ਕੋਈ ਭੱਦਰਪੁਰਸ਼ ਇਸ ਨੂੰ ਰਾਇ ਮੰਨ ਅੱਖਾਂ ਤੇ ਪੱਟੀ ਬੰਨ ਝਨਾਂ ਦੀ ਪਰਕਰਮਾ ਕਰਨ ਲਗ ਪਏ ਤਾਂ ਅਰਦਾਸ ਹੈ ਸੱਚਾ ਪਾਤਸ਼ਾਹ ਉਸ ਨੂੰ ਝਨਾਂ 'ਚ ਡਿਗਣ ਤੋਂ ਬਚਾਵੇ!

ਪੈਮਾਨਾ ਕੋਈ ਲੱਕੜ ਦਾ ਚੌਖਟਾ ਨਹੀਂ ਹੁੰਦਾ ਜਿਸਨੂੰ ਤੁਸੀਂ ਕਲਚਰ ਦੇ ਕੰਢੇ ਭੋਰ ਕੇ ਉਸ ਵਿਚ ਫਿਟ ਕਰ ਸਕਦੇ ਹੋ। ਸਗੋਂ ਇਹ ਤਾਂ ਸਮਾਜ ਦੀ ਜੁਗਤ ਨੂੰ ਲੋਕਾਂ ਦੇ ਜੀਵਨ ਅਤੇ ਮਨੋਸਥਿਤੀ ਨੂੰ ਸਮਝ ਕੇ ਇਕ ਵਿਗਿਆਨਕ ਦ੍ਰਿਸ਼ਟੀ ਉਸਾਰਨ ਦਾ ਨਾਂ ਹੈ। ਇਹ ਉਹ ਦ੍ਰਿਸ਼ਟੀ ਹੈ ਜਿਸ ਅਨੁਸਾਰ ਨਜਮ ਹੁਸੈਨ ਸਯਦ ਅਤੇ ਕਿਸ਼ਨ ਸਿੰਘ ਗਲਤ ਹਨ।

ਸ: ਕਿਸ਼ਨ ਸਿੰਘ ਦੀ ਆਲੋਚਨਾ, ਜਿਸਨੂੰ ਉਹ ਵਿਗਿਆਨਕ ਕਹਿੰਦੇ ਹਨ, ਅਸਲ ਵਿਚ ਦੂਜੇ ਦੇ ਸਿਧਾਂਤ ਨੂੰ ਨਾ ਸਮਝਣ ਦੀ, ਉਸ ਨੂੰ ਅਗਿਆਨਤਾ ਦੱਸਣ ਦੀ ਅਤੇ ਤੱਥ ਮਰੋੜਣ ਦੀ ਆਲੋਚਨਾ ਹੈ। ਇਹ ਉਹਨਾਂ ਦਾ ਇਕ ਖਾਸ ਕਿਸਮ ਦਾ ਆਦਰਸ਼ ਹੈ ਜਿਸ ਨੂੰ ਆਦਰਸ਼ਕ

ਅਤਿਵਾਦ ਸਹਿਜੇ ਹੀ ਆਖਿਆ ਜਾ ਸਕਦਾ ਹੈ।

## ਨਾਂਗਾ ਸਾਧ ਨੰਬਰ ਦੋ ਉਰਫ਼ ਰਣਧੀਰ ਧਾਲੀਵਾਲ

'ਸੇਧ' ਸਤੰਬਰ 1976 ਪੰਨਾ 36 ਉਤੇ ਛਪਿਆ ਭੁਪਿੰਦਰ ਸਿੰਘ ਖਹਿਰਾ ਦਾ ਲੇਖ ਭਾਰਤੀ ਮਨੁੱਖ ਤੇ ਹੀਰ ਰਾਂਝਾ ਸਾਡੇ ਮਿਥਿਹਾਸ ਵਿਚ ਪ੍ਰਚਲਿਤ ਲੋਕ ਕਥਾਵਾਂ ਵਲ ਇਕ ਨਵੇਂ ਸੰਕਲਪ ਦੀ ਪਧਿਤੀ ਦਾ ਆਰੰਭ ਕਰਦਾ ਹੈ ਜਿਸਦਾ ਆਧਾਰ ਸਪਸ਼ਟ ਭਾਂਤ ਵਿਗਿਆਨਕ ਹੈ। ਖਹਿਰਾ ਨੇ ਭਾਰਤੀ ਮਨੁੱਖ ਦੇ ਇਤਿਹਾਸ ਵਿਚੋਂ ਉਸਦੀ ਰੂਹ ਨੂੰ ਖੋਜਿਆ ਅਤੇ ਜੀਵ, ਮਨੁੱਖ ਤੇ ਪਰਮ-ਯਥਾਰਥ ਦੋਵਾਂ ਦੇ ਵਿਚਾਲੇ ਇਸਦਾ ਨਿਰੂਪਣ ਕੀਤਾ ਹੈ। ਇਸ ਆਸਰੇ ਉਨ੍ਹਾਂ ਸਿੱਟਾ ਇਹ ਕਢਿਆ ਕਿ ਭਾਰਤੀ ਪੈਮਾਨੇ ਅਨੁਸਾਰ ਪੂਰਨ ਮਨੁੱਖ ਉਹ ਹੈ ਜਿਹੜਾ ਆਪਣੇ ਚੌਗਿਰਦੇ ਦੇ ਰਿਸ਼ਤਿਆਂ ਬਾਰੇ ਚੇਤੰਨਾ ਹੈ, ਜਿਸ ਦੀਆਂ ਆਪਣੀਆਂ ਖਾਹਿਸ਼ਾਂ ਤੇ ਕਾਮ-ਲਹਿਰਾਂ ਸੰਜਮ ਵਿਚ ਹਨ, ਜਿਸਨੂੰ ਆਪਣੇ ਕੀਤੇ 'ਤੇ ਪਛਤਾਵਾ ਨਹੀਂ। ਰੂਹ ਦੀ ਇਸ ਚੁਗਾਠ ਦਾ ਸਪਸ਼ਟੀਕਰਨ ਦੇਕੇ ਇਸ ਚੁਗਾਠ ਦੇ ਉਪਰ ਉਸਰੇ ਸਭਿਆਚਾਰ ਵਿਚ ਭੈਣ/ਭਰਾ, ਪਿਓ/ਪੁੱਤ, ਪਤੀ/ਪਤਨੀ, ਆਦਮੀ/ਤੀਵੀਂ ਦੇ ਸੰਬੰਧਾਂ ਅਸੰਬੰਧਾਂ ਦਾ ਵਿਗਿਆਨਕ ਜ਼ਿਕਰ ਹੈ। ਹਰ ਅਸੰਬੰਧ ਉੱਤੇ ਸੰਬੰਧ ਉਸਰਿਆ ਹੋਇਆ ਹੈ। ਭਾਰਤੀ ਔਰਤ ਤੇ ਮਰਦ ਦੋਵੇਂ ਅਧੂਰੇ ਹਨ। ਹਰ ਇਕ ਦਾ ਇਕ ਹਿੱਸਾ ਅਮੂਰਤ ਹੈ। ਇਸਦਾ ਕੇਂਦਰ ਸੂਖਮ ਅਹਿਸਾਸ ਵਿਚ ਹੈ।

'ਸੇਧ' ਸਤੰਬਰ 1976 ਪੰਨਾ 52 ਉੱਤੇ ਪ੍ਰੋਫੈਸਰ ਕਿਸ਼ਨ ਸਿੰਘ ਜੀ "ਭੁਪਿੰਦਰ ਸਿੰਘ ਖਹਿਰਾ ਦੀ ਮਨਘੜਤੀ" ਸਿਰਲੇਖ ਹੇਠ ਲਿਖਦੇ ਹਨ ਕਿ 'ਖਹਿਰਾ ਨੇ ਭਾਰਤੀ ਮਨ ਦੀ ਬਨਾਵਟ ਉਸਦੀਆਂ ਦਿਮਾਗੀ ਗੱਠਾਂ ਨੂੰ ਐਸੇ ਤਰੀਕੇ ਨਾਲ ਪੇਸ਼ ਕੀਤਾ ਹੈ ਜਿਸ ਤਰ੍ਹਾਂ ਕਿ ਨਿਜ਼ਾਮਾਂ ਦੀ ਤਬਦੀਲੀ ਦੇ ਬਾਵਜੂਦ ਭਾਰਤੀ ਮਨ ਦੀ ਬਨਾਵਟ ਜਿਉਂ ਦੀ ਤਿਉਂ ਹੀ ਤੁਰੀ ਆਉਂਦੀ ਰਹੀ ਹੋਵੇ ਅਤੇ ਅਗਾਂਹ ਇਸਨੇ ਏਦਾਂ ਹੀ ਤੁਰੀ ਜਾਣਾ ਹੋਵੇ।' ਮੈਨੂੰ ਜਾਪਦਾ ਹੈ ਕਿ ਪ੍ਰੋਫੈਸਰ ਸਾਹਿਬ ਨੇ ਇਸ ਲੇਖ ਨੂੰ ਨੀਂਦ ਦੇ ਟੁਲਿਆਂ ਵਿਚਕਾਰ ਹੀ ਪੜ੍ਹਿਆ ਹੈ ਕਿਉਂਕਿ ਖਹਿਰਾ ਨੇ ਲੇਖ ਵਿਚ ਸਫਾ 44 (ਸੇਧ ਅਗਸਤ 1976) ਤੇ ਸਪਸ਼ਟ ਰੂਪ ਵਿਚ ਲਿਖਿਆ ਹੈ—"ਸਮੇਂ ਸਮੇਂ ਦੀ ਲੋਕ ਚੇਤਨਾ ਇਹਨਾਂ ਪਰੰਪਰਾਵਾਂ ਦੀਆ ਕੀਮਤਾਂ ਨੂੰ ਨਿਰਧਾਰਿਤ ਕਰਦੀ ਹੈ ਲੋਕ ਚੇਤਨਾ ਨਾਲ ਹੀ ਇਹ ਪਰੰਪਰਾਵਾਂ ਉਗਮਦੀਆਂ ਹਨ ਤੇ ਲੋਕ ਚੇਤਨਾ ਨਾਲ ਹੀ ਬਦਲਦੀਆਂ ਤੇ ਵਿਗਸਦੀਆਂ ਹਨ।" ਸੋ ਗੱਲ ਤਾਂ ਪੱਲੇ ਪੈਣ ਦੀ ਹੁੰਦੀ ਐ ਜਾਂ ਇਸਦਾ ਕਾਰਨ ਇਹ ਹੋ ਸਕਦੈ ਕਿ ਇਹ ਸਿਧਾਂਤ ਕਿਸੇ ਹੋਰ ਦੁਆਰਾ ਦਰਸਾਏ ਜਾਣ ਕਾਰਨ ਸ: ਕਿਸ਼ਨ ਸਿੰਘ ਦੇ ਦਿਮਾਗ ਵਿਚ ਸਮਾ ਹੀ ਨਾ ਸਕਿਆ ਹੋਵੇ।

ਪ੍ਰੋਫੈਸਰ ਸਾਹਿਬ ਲਿਖਦੇ ਹਨ ਕਿ 'ਖਹਿਰਾ ਸਾਹਿਬ ਦਾ ਪੂਰਾ ਸਿਧਾਂਤ ਇਸ ਗੱਲ ਤੇ ਅਧਾਰਤ ਹੈ ਕਿ ਇਕ ਦੂਸਰੇ ਦੇ ਮੱਥੇ ਲਗਣ ਤੋਂ ਪਹਿਲਾਂ ਹੀਰ ਤੇ ਰਾਂਝੇ ਦੀ ਸੂਖਮ ਦਿਮਾਗੀ ਗੱਠ ਬਣ ਚੁੱਕੀ ਸੀ। ਜੇ ਖਹਿਰਾ ਸਾਹਿਬ ਦੇ ਸਿਧਾਂਤ ਵਿਚ ਜ਼ਰਾ ਵੀ ਸੱਚ ਹੁੰਦਾ ਤਾਂ ਹਰ ਕਿੱਸਾਕਾਰ ਜਿਸਨੇ ਵੀ ਹੀਰ ਰਾਂਝੇ ਦਾ ਇਸ਼ਕ ਗਾਵਿਆ ਹੈ ਉਹ ਹੀਰ ਤੇ ਰਾਂਝੇ ਦੀਆਂ ਸੂਖਮ ਦਿਮਾਗੀ ਗੱਠਾਂ ਦੀ ਉਸਾਰੀ ਦੇ ਵੇਗ ਨੂੰ ਚਿਤਰਨ ਵਿਚ ਆਪਣਾ ਵੱਧ ਤੋਂ ਵੱਧ ਜ਼ੋਰ ਲਾਉਂਦਾ।' ਪ੍ਰੋਫੈਸਰ ਸਾਹਿਬ ਦੀ ਇਸ ਉਕਤੀ ਨਾਲ ਤਾਂ ਸਾਹਿਤ ਵੱਲ ਉਨ੍ਹਾਂ ਦੀ ਸਮਝ 'ਤੇ ਵੀ ਸ਼ੱਕ ਹੁੰਦਾ ਹੈ। ਉਨ੍ਹਾਂ ਨੂੰ ਦੱਸਣ ਦੀ ਲੋੜ ਹੈ ਕਿ ਹੀਰ ਤੇ ਰਾਂਝਾ ਸਾਡੇ ਮਿਥਿਹਾਸਕ ਕਿਰਦਾਰ ਹਨ

ਜਿਹਨਾਂ ਨੂੰ ਚਿਤਰਨ ਜਾਂ ਕਿਸ਼ਨ ਸਿੰਘ ਜੀ ਦੀ ਬੋਲੀ ਵਿਚ ਗਾਵਣ ਦਾ ਤੌਰ ਤਰੀਕਾ ਕਿੱਸਾਕਾਰਾਂ ਦੀ ਆਪਣੀ ਸਮਝ ਉਤੇ ਮੁਨਹਸਰ ਹੈ। ਅੱਜ ਜਦ ਕਿ ਜ਼ਿੰਦਗੀ ਦੇ ਹਰ ਖੇਤਰ ਵਿਚ ਵਿਗਿਆਨਕ-ਸਮਝ ਨੇ ਇਸਦੀ (ਜ਼ਿੰਦਗੀ ਦੀ) ਕਾਇਆ ਪਲਟੀ ਕੀਤੀ ਹੈ ਤਾਂ ਅਸੀਂ ਆਪਣੇ ਤੌਰ ਉਤੇ ਉਨ੍ਹਾਂ ਮਿਥਿਹਾਸਕ ਕਿਰਦਾਰਾਂ ਬਾਰੇ ਵਿਸ਼ਲੇਸ਼ਣ ਕਰ ਰਹੇ ਹਾਂ ਪਰੰਤੂ ਸਾਡਾ ਉਨ੍ਹਾਂ ਬਾਰੇ ਕੋਈ ਨਿਜੀ ਪ੍ਰਤੀਕ੍ਰਮ ਨਹੀਂ (ਕਿਉਂਕਿ ਨਿਜੀ ਪ੍ਰਤੀਕਰਮ ਆਲੋਚਨਾ ਨਹੀਂ ਹੁੰਦਾ) ਸਗੋਂ ਸਾਡਾ ਨੁਕਤਾ ਨਿਗਾਹ 'ਮਨੋ-ਭਾਸ਼ਾ-ਵਿਗਿਆਨ ਹੈ' ਤੇ ਇਸਦਾ ਤੱਥਗਤ ਆਧਾਰ ਵਾਰਿਸ-ਸ਼ਾਹ ਦੀ 'ਹੀਰ'। ਸੋ ਕਿੱਸਾਕਾਰਾਂ ਦੀਆਂ ਟੂਕਾਂ ਵਿਚੋਂ ਪ੍ਰੋਫੈਸਰ ਸਾਹਿਬ ਦਾ ਇਸ ਕਿਸਮ ਦੀ ਉਸਾਰੀ ਲੱਭਣਾ ਇਹ ਸਪਸ਼ਟ ਕਰਦਾ ਹੈ ਕਿ ਉਨ੍ਹਾਂ ਮਸਲੇ ਨੂੰ ਸਮਝਿਆ ਹੀ ਨਹੀਂ, ਉਹ ਇਸਦੀ ਜੜ੍ਹ ਤਕ ਪਹੁੰਚ ਹੀ ਨਹੀਂ ਸਕੇ ਤਾਂ ਖਹਿਰਾ ਸਾਹਿਬ ਵਿਚਾਰਿਆਂ ਦਾ ਕੀ ਕਸੂਰ।

ਕਿਸ਼ਨ ਸਿੰਘ ਜੀ ਹੀਰ ਤੇ ਰਾਂਝੇ ਦੀ ਇਸ਼ਕ ਗਾਥਾ ਵਿਚੋਂ ਜਮਾਤੀ ਸੰਘਰਸ਼ ਵੇਖਦੇ ਹਨ। ਉਨ੍ਹਾਂ ਨੂੰ ਹੀਰ ਤੇ ਰਾਂਝਾ ਕਿਸਾਨਾਂ, ਕੰਮੀਆਂ ਆਦਿ ਦੇ ਇਸਤਰੀ ਮਰਦਾਂ ਦੇ ਪ੍ਰਤੀਨਿਧ ਪ੍ਰਤੀਤ ਹੁੰਦੇ ਹਨ। (ਸੇਧ ਸਤੰਬਰ 1 76 ਪੰਨਾ 54) ਪਰ ਇਸੇ ਲੇਖ ਵਿਚ ਪ੍ਰੋਫੈਸਰ ਸਾਹਿਬ ਦੇ ਬਿਆਨ ਅਨੁਸਾਰ ਇਨ੍ਹਾਂ ਕਿਰਦਾਰਾਂ ਦਾ ਜਮਾਤੀ ਸੰਘਰਸ਼ ਵੇਖਣ ਯੋਗ ਹੈ—"ਹੀਰ ਵੱਲ ਹੀ ਵੇਖੋ। ਉਹ ਰੂਪਮੱਤੀ ਰਜਵਾੜੇ ਦੀ ਧੀ ਫਿੱਟੀ ਹੋਈ ਰੰਨ ਹੈ ਜੋ ਹਾਕਮ ਜਮਾਤਾਂ ਦੀ ਖਸਲਤ ਦੇ ਅਧੀਨ ਉਸਦੀ ਬਣਾਈ ਆਪਣੀ ਮਨ ਆਈ ਦੇ ਅਧੀਨ ਲੁਡਣ ਨੂੰ ਲਹੂ ਲੁਹਾਨ ਕਰ ਮਾਰਦੀ ਹੈ।" ਇਥੇ ਪ੍ਰੋਫੈਸਰ ਸਾਹਿਬ ਦੀ ਹੀਰ ਕਾਮਿਆਂ ਕਿਸਾਨਾਂ ਦੀ ਪ੍ਰਤਿਨਿਧ ਨਾ ਹੋਕੇ ਹਾਕਮ ਜਮਾਤਾਂ ਦੀ ਪ੍ਰਤਿਨਿਧ ਹੈ। ਇਹ ਪਤਾ ਨਹੀਂ ਕਿਹੜਾ ਜਮਾਤੀ ਸੰਘਰਸ਼ ਹੈ? ਲੁੱਡਣ ਨੂੰ ਲਹੂ ਲੁਹਾਣ ਕਰਨ ਦੀ ਹੀਰ ਦੀ ਹਰਕਤ ਤੇ ਪ੍ਰੋਫੈਸਰ ਕਿਸ਼ਨ ਸਿੰਘ ਜੀ ਲਿਖਦੇ ਹਨ ਕਿ 'ਇਥੇ ਕਿਥੇ ਸੂਖਮ ਦਿਮਾਗੀ ਗੱਠਾਂ ਨੇ?' (ਸੇਧ ਸਤੰਬਰ 1976 ਪੰਨਾ 53) ਪਰ ਬੜੇ ਸਿੱਧੇ ਜਹੇ ਸ਼ਬਦਾਂ ਵਿਚ ਪ੍ਰੋਫੈਸਰ ਸਾਹਿਬ ਜੀ ਨੂੰ ਇਹ ਸਮਝਣ ਦੀ ਲੋੜ ਹੈ ਕਿ ਲੁੱਡਣ ਵਰਗਾ ਮਰਦ ਤਾਂ ਹੀਰ ਨੇ ਕਦੇ ਚਿਤਵਿਆ ਹੀ ਨਹੀਂ ਸੀ ਕਿਉਂਕਿ ਉਹ ਸ਼ੁਰੂ ਤੋਂ ਹੀ ਹਾਕਮੀ ਧੌਂਸ ਵਾਲੀ ਸੀ। ਇਹ ਉਸਦੇ ਜਮਾਤੀ ਖਾਸੇ ਦਾ ਕਿਰਦਾਰ ਹੈ ਜਿਸ ਕਾਰਨ ਲੁੱਡਣ ਵਰਗਿਆਂ ਪ੍ਰਤੀ ਉਸਦੀ ਸੂਖਮ ਦਿਮਾਗੀ ਗੱਠ ਕਿਵੇਂ ਬਣ ਜਾਂਦੀ? ਉਸਦੇ ਸੂਖਮ ਅਹਿਸਾਸ ਦਾ ਕੇਂਦਰ ਤਾਂ ਕੰਨੀਂ ਮੁੰਦਰਾਂ ਵਾਲਾ, ਕੱਛੇ ਵੰਝਲੀ ਵਾਲਾ ਕੋਈ ਛੈਲ ਬਾਂਕਾ ਜਿਹੜਾ ਬੋਦੇ ਵਾਹਕੇ ਰਖਦਾ ਹੋਵੇ, ਹੀ ਹੋ ਸਕਦਾ ਸੀ ਜਿਹੜਾ ਲੁੱਡਣ ਤੋਂ ਸਪਸ਼ਟ ਭਾਂਤ ਕਿਤੇ ਭਿੰਨ ਹੈ ਤੇ ਜਿਸਦਾ ਪਹਿਲਾ ਦੀਦਾਰ (ਦਿਮਾਗੀ ਗੱਠ ਹੋਣ ਕਾਰਨ) ਕਰਕੇ ਹੀ ਉਸਦੇ ਅੰਦਰਲਾ ਹੱਸਕੇ ਮਿਹਰਬਾਨ ਹੁੰਦਾ ਹੈ। ਇਥੇ ਕੀਮਤਾਂ ਸਿਰਫ ਹੀਰ ਦੀਆਂ ਨਿਰੋਲ ਸ਼ਖਸੀ ਹਨ। ਹਾਂ ਕਿਸ਼ਨ ਸਿੰਘ ਜੀ ਅਨੁਸਾਰ ਇਹ ਜਮਾਤੀ ਹੋ ਸਕਦੀਆਂ ਨੇ।

ਸੋਚਿਆ ਵੀ ਨਹੀਂ ਸੀ ਕਿ ਪ੍ਰੋਫੈਸਰ ਸਾਹਿਬ ਵਰਗਾ ਦਾਨਸ਼ਮੰਦ ਬੰਦਾ ਤੱਥਾਂ ਨੂੰ ਵੀ ਮਰੋੜ ਸਕਦਾ ਹੈ (ਉਂਝ ਤੱਥਾਂ ਨੂੰ ਮਰੋੜਕੇ ਸੋਧੇ ਹੋਏ ਰੂਪ ਵਿਚ ਪ੍ਰਚਲਿਤ ਕਰਨ ਦੀ ਰਵਾਇਤ ਵਿਸ਼ਵ ਪੱਧਰ 'ਤੇ ਹੀ ਹੈ) ਪੰਨਾ 53, ਸੇਧ, ਸਤੰਬਰ 1976 ਉਤੇ ਪ੍ਰੋਫੈਸਰ ਸਾਹਿਬ ਲਿਖਦੇ ਹਨ ਕਿ ਖਹਿਰਾ ਸਾਹਿਬ ਅਨੁਸਾਰ—'ਇਸ਼ਕ ਜਿਸਨੂੰ ਮੈਂ ਨੀਂਦ ਦਾ ਰੁਤਬਾ ਦਿੰਦਾ ਹਾਂ'—ਜਦ ਕਿ ਇਹੀ ਫਿਕਰਾ ਸੇਧ ਅਗਸਤ 1976 ਪੰਨਾ 42 ਉੱਤੇ ਇਸ ਤਰ੍ਹਾਂ ਅੰਕਿਤ ਹੈ :—"ਇਸ਼ਕ ਜਿਸਨੂੰ

ਮੈਂ ਨੀਂਦ ਦੇ ਬਰਾਬਰ ਰੁਤਬਾ ਦਿੰਦਾ ਹਾਂ।" ਸਪਸ਼ਟ ਹੈ ਕਿ ਇਕੋ ਸ਼ਬਦ ਦੀ ਪ੍ਰੋਫੈਸਰ ਸਾਹਿਬ ਦੁਆਰਾ ਹੋਈ ਸੋਧ ਕਾਰਨ ਅਰਥਾਂ ਦੇ ਅਨਰਥ ਹੋ ਗਏ। ਇਹ ਇਕ ਸਥਾਪਿਤ ਬੰਦੇ ਲਈ ਮੂਲੋਂ ਹੀ ਠੀਕ ਨਹੀਂ ਹੈ। ਇਸ਼ਕ ਖਾਸ ਕਰਕੇ ਜਿਸਦਾ ਆਧਾਰ ਸੂਖਮ ਦਿਮਾਗੀ ਗੱਠ ਹੈ ਸਪਸ਼ਟ ਭਾਂਤ ਨੀਂਦ ਅਭਿਆਸ ਦੇ ਬਰਾਬਰ ਹੀ ਹੈ ਜਿਥੇ ਹੀਰ ਤੇ ਰਾਂਝੇ ਨੂੰ ਆਪਣੇ ਤੋਂ ਭਿੰਨ ਕੋਈ ਦਿਸਦਾ ਹੀ ਨਹੀਂ। ਪਿਆਰ ਨੂੰ ਅਸੀਂ ਵੀ ਮੰਨਦੇ ਹਾਂ। ਇਸ ਤੋਂ ਤਾਂ ਉਹੀ ਮੁਨਕਰ ਹੋ ਸਕਦੈ ਜਿਹੜਾ ਮਾਂ ਦੇ ਪੇਟੋਂ ਨਾ ਜੰਮਿਆ ਹੋਵੇ ਸਗੋਂ ਗੱਡੀ ਰਾਹੀਂ ਆਇਆ ਹੋਵੇ। ਪਰੰਤੂ ਪਿਆਰ ਅਮਲੀ ਪੱਧਰ ਦੀ ਸਿਰਜਣਾ ਹੈ, ਇਸ ਵਿਚੋਂ ਉਤਪੰਨ ਹੁੰਦਾ ਹੈ. 'ਏਕ ਜੋਤ ਦੋਇ ਮੂਰਤੀ——ਧੰਨ ਪਿਰ ਕਹੀਐ ਸੋਇ' ਵਾਲਾ ਪਿਆਰ ਅਗਲੀ ਪੱਧਰ ਦੀ ਸਿਰਜਣਾ ਹੈ, ਸੂਖਮ ਦਿਮਾਗੀ ਗੱਠ ਵਾਲਾ ਇਸ਼ਕ ਨਹੀਂ। ਇਹੀ ਗੱਲ ਫਰੀਦ ਦੇ ਸ਼ਲੋਕ—"ਫਰੀਦਾ ਗਲੀਏਂ ਚਿੱਕੜ———ਤੁਟੈ ਨਾਹੀਂ ਨੇਹੁ" ਬਾਰੇ ਠੋਸ ਰੂਪ ਵਿਚ ਆਖੀ ਜਾ ਸਕਦੀ ਹੈ।

ਪ੍ਰੋਫੈਸਰ ਸਾਹਿਬ, ਖਹਿਰਾ ਦੀ ਅਗਿਆਨਤਾ ਦਾ ਕਿਰਦਾਰ ਇਹ ਮਿਥਦੇ ਹਨ ਕਿ ਇਸਨੂੰ ਕੋਈ ਹੱਦ ਬੰਨਾ ਨਹੀਂ, ਕਿਉਂਕਿ ਖਹਿਰਾ ਅਨੁਸਾਰ ਹੀਰ ਰਾਂਝਾ ਇਕ ਦੂਜੇ ਦੀ ਪ੍ਰਾਪਤੀ ਲਈ ਸਮਾਜਕ ਕੀਮਤਾਂ ਨੂੰ ਟਿਚ ਗਿਣਦੇ ਨੇ। (ਇਥੇ ਇਹ ਦੱਸ ਦੇਣਾ ਜਰੂਰੀ ਹੈ ਕਿ ਇਹ ਸਮਾਜਕ ਕੀਮਤਾਂ ਲੋਕ ਚੇਤਨਾ ਦੀ ਪੈਦਾਵਾਰ ਹਨ ਸੱਤਾ ਦੀਆਂ ਨਹੀਂ।)

ਉਹਨਾਂ ਸਾਹਮਣੇ ਨਿਰੋਲ ਸ਼ਖਸੀ ਕੀਮਤਾਂ ਨੇ। ਇਨ੍ਹਾਂ ਦੀ ਪ੍ਰਾਪਤੀ ਲਈ ਹੀ ਉਨ੍ਹਾਂ ਦਾ ਵਿਦ੍ਰੋਹ ਹੈ। ਇਹ ਵਿਦ੍ਰੋਹ ਪਿੰਡ ਦੇ ਛੜੇ ਕਰਤਾਰੇ ਦੇ ਵਰਜਿਤ ਥਾਂ 'ਤੇ ਮੂਤਣ ਵਾਲਾ ਵਿਦ੍ਰੋਹ ਹੀ ਹੈ ਜਿਸਨੂੰ ਸਮਾਜਕ ਕੀਮਤਾਂ ਦੀ ਪਰਵਾਹ ਨਹੀਂ। ਹੀਰ ਤੇ ਰਾਂਝੇ ਦਾ ਵਿਦ੍ਰੋਹ ਸ਼ਖਸੀ ਹੈ ਤੇ ਇਸਦਾ ਜਮਾਤੀ ਸੰਘਰਸ਼ ਨਾਲ ਕੋਈ ਵਾਹ ਵਾਸਤਾ ਨਹੀਂ। ਫਿਊਡਲ ਸਮਾਜ ਕਿਸੇ ਹਾਲਤ ਵਿਚ ਵੀ ਇਸ਼ਕ ਉੱਤੇ ਆਪਣੀ ਮੋਹਰ ਨਹੀਂ ਲਾ ਸਕਦਾ (ਕਿਸ਼ਨ ਸਿੰਘ ਸੋਧ, ਸਤੰਬਰ, ਪੰਨਾ 55) ਪਰ ਇਕ ਫਿਊਡਲ ਹੀ ਹੀਰ ਤੇ ਰਾਂਝੇ 'ਦੇ ਇਸ਼ਕ ਨੂੰ ਪ੍ਰਵਾਨਗੀ ਦਿੰਦਾ ਹੈ। ਇਹ ਇਸੇ ਲਈ ਦਿੰਦੈ ਕਿਉਂਕਿ ਇਸ 'ਖੱਸੀ' ਜਹੇ ਇਸ਼ਕ ਪਿੱਛੇ ਉਸਨੂੰ ਕੋਈ ਖਤਰਾ ਨਹੀਂ। ਨਾ ਇਹ ਉਸਦੇ ਕਿਸਾਨਾਂ ਕੰਮੀਆਂ ਦੀ ਬਗਾਵਤ ਦਾ ਪ੍ਰਤਿਨਿਧ ਹੈ ਤੇ ਨਾ ਕਿਸੇ ਸਥਾਨਕ ਸਰਦਾਰ ਦਾ। ਨਾ ਇਹ ਫਿਊਡਲ ਨੂੰ ਚੈਲੰਜ ਹੈ। ਸਗੋਂ ਇਹ ਤਾਂ ਆਪ ਹੁਦਰੇ ਪ੍ਰੇਮੀਆਂ ਦਾ ਆਪਸੀ ਮੇਲ ਲਈ ਤਰਲਾ ਹੈ ਪਰ ਪ੍ਰੋਫੈਸਰ ਸਾਹਿਬ ਇਸ ਆਪ ਹੁਦਰੇ ਇਸ਼ਕ ਨੂੰ ਇਨਕਲਾਬ ਕਹਿੰਦੇ ਨੇ। ਜੇ ਇਹ ਇਨਕਲਾਬ ਹੈ ਤਾਂ ਛੜਾ ਕਰਤਾਰਾ ਵੀ 'ਇਨਕਲਾਬੀ ਯੋਧਾ' ਹੈ।

ਪ੍ਰੋਫੈਸਰ ਸਾਹਿਬ 'ਸ਼ਰਮ ਹਯਾ ਦਾ ਮਤਲਬ ਦਸਦੇ ਹਨ ਕਿ ਸਮਾਜਕ ਮਨੁੱਖੀ ਕਦਰਾਂ ਕੀਮਤਾਂ ਦੀ ਹੋਂਦ ਅਤੇ ਬੇਸ਼ਰਮੀ ਦਾ ਅਰਥ ਉਨ੍ਹਾਂ ਦੀ ਅਣਹੋਂਦ' ਹੈ। ਬਿਲਕੁਲ ਠੀਕ। ਹੀਰ ਤੇ ਰਾਂਝਾ ਇਨ੍ਹਾਂ ਸਮਾਜਕ ਕੀਮਤਾਂ ਨੂੰ ਹੀ ਟਿੱਚ ਕਰਕੇ ਜਾਣਦੇ ਨੇ। ਬਸ ਉਨ੍ਹਾਂ ਸਾਹਮਣੇ ਤਾਂ ਆਪਣੇ ਸੂਖਮ ਅਹਿਸਾਸ ਦੀ ਪ੍ਰਾਪਤੀ ਹੀ ਹੈ। ਪ੍ਰੋਫੈਸਰ ਸਾਹਿਬ ਅਨੁਸਾਰ ਹੀਰ ਤੇ ਰਾਂਝਾ ਕੰਮੀਆਂ ਕਿਸਾਨਾਂ ਦੇ ਪੈਂਤੜੇ ਤੋਂ ਫਿਊਡਲ ਦਾ ਵਿਰੋਧ ਕਰਦੇ ਨੇ, ਉਸਦੀ ਫੀਤੀ ਫੀਤੀ ਕਰਦੇ ਨੇ ਪਰ ਇਨ੍ਹਾਂ ਪਾਤਰਾਂ ਦੇ ਜਮਾਤੀ ਸੰਘਰਸ਼ ਦਾ ਇਹ ਪਾਸਾ ਵੀ ਵੇਖੋ—'ਭਾਬੀ ਇਸ਼ਕ ਤੋਂ ਨਸਕੇ ਉਹ ਜਾਂਦੇ, ਪੁਤਰ ਹੋਣ ਜੋ ਕਿਸੇ 'ਕੰਗਾਲ' ਦੇ ਨੀ।' ਸੋ ਇਨ੍ਹਾਂ ਪਿਆਰ ਪਾਤਰਾਂ ਦਾ ਇਹ ਕਥਨ ਤਾਂ ਕੰਮੀ ਕਿਸਾਨਾਂ ਨੂੰ ਇਸ਼ਕ ਕਰਨ ਦੇ ਯੋਗ ਵੀ ਨਾ ਮੰਨਣ ਦਾ ਪ੍ਰਮਾਣ ਹੈ।

ਇਸ ਵਿਚ ਆਪਣੀ 'ਮੈਂ' ਨੂੰ ਕੰਗਾਲ, ਜੋ ਕੰਮੀ ਤੇ ਕਿਸਾਨ ਹੀ ਹੋ ਸਕਦੈ, ਤੋਂ ਉਚਾ ਦਰਸਾਣ ਦਾ ਯਤਨ ਸਪਸ਼ਟ ਹੈ ਅਤੇ ਇਸ ਜਮਾਤ ਪ੍ਰਤੀ ਬਦਬੂ ਦਾ ਅਹਿਸਾਸ ਵੀ। ਪਰ ਪ੍ਰੋਫੈਸਰ ਸਾਹਿਬ ਜੀ ਇਸਨੂੰ ਕੰਮੀ ਕਿਸਾਨਾਂ, (ਕੰਗਾਲਾਂ) ਦੇ ਪੈਂਤੜੇ ਤੋਂ ਇਨਕਲਾਬੀ ਮਿਥਦੇ ਨੇ। ਪ੍ਰੋਫੈਸਰ ਸਾਹਿਬ ਦੇ ਸ਼ਬਦਾਂ ਵਿਚ 'ਸੌ ਹੱਥ ਰੱਸਾ ਸਿਰੇ ਤੇ ਗੰਢ' ਪਰ ਇਹ ਗੰਢ ਹੱਥ ਆਉਣੀ ਤਾਂ ਕਿਤੇ ਰਹੀ, ਪ੍ਰੋਫੈਸਰ ਸਾਹਿਬ ਦੀ ਨਜ਼ਰ ਵੀ ਨਹੀਂ ਪਈ। ਇਸ ਵਿਚ ਭਲਾ ਖਹਿਰੇ ਵਿਚਾਰੇ ਦਰਵੇਸ਼ ਉਤੇ 'ਅਗਿਆਨ' ਦਾ ਕੀ ਦੋਸ਼।

ਪ੍ਰੋਫੈਸਰ ਸਾਹਿਬ ਲਿਖਦੇ ਨੇ ਕਿ 'ਖਹਿਰਾ ਦਾ ਨਜ਼ਰੀਆ ਮਾਸੂਮ ਗਲਤੀ ਨਹੀਂ ਮਨੁੱਖੀ ਜ਼ਿੰਦਗੀ ਦੇ ਵਿਰੁਧ ਇਕ ਗਹਿਰੀ ਸਾਜ਼ਿਸ਼ ਹੈ।'—ਕਿਉਂਕਿ ਖਹਿਰਾ ਸਾਹਿਬ ਅਨੁਸਾਰ ਹੀਰ ਤੇ ਰਾਂਝਾ ਜੋ ਕਿ ਸੂਖਮ ਦਿਮਾਗੀ ਗੱਠਾਂ ਦੇ ਸ਼ਿਕਾਰ ਨੇ, ਇਨ੍ਹਾਂ ਦੀ ਵਿਚੋਲੀ ਹਰ ਹਾਲਤ ਵਿਚ ਮੌਤ ਬਣੇਗੀ ਮੌਤ ਦੀ ਝਨਾਂ ਵਿਚ ਉਨ੍ਹਾਂ ਨੂੰ ਕੁੱਦਣਾ ਪਵੇਗਾ'। ਦੁਨੀਆਂ ਦੇ ਮਥਿਹਾਸ ਵਿਚ ਅਜਿਹੀ ਕਹਾਣੀ ਦਾ ਕੋਈ ਮਿਸਾਲ ਨਹੀਂ ਮਿਲਦੀ ਜਿਸਦਾ ਮੁੱਢ ਦਿਮਾਗੀ ਗੱਠਾਂ ਤੋਂ ਬੱਝਿਆ ਹੋਵੇ ਤੇ ਪਾਤਰਾਂ ਦੀ ਮੌਤ ਨਾ ਹੋਈ ਹੋਵੇ। ਪ੍ਰੋ. ਸਾਹਿਬ ਆਪਣੇ ਇਸੇ ਲੇਖ ਵਿਚ (ਪੰਨਾ 55, ਸੇਧ, ਸਤੰਬਰ 1976) ਲਿਖਦੇ ਹਨ, 'ਫਿਊਡਲ ਸਮਾਜ ਕਿਸੇ ਹਾਲਤ ਵਿਚ ਵੀ ਇਸ਼ਕ ਉੱਤੇ ਆਪਣੀ ਮੋਹਰ ਨਹੀਂ ਲਾ ਸਕਦਾ ਕਿਉਂਕਿ ਇਸ ਵਿਚ ਉਸਦੀ ਆਪਣੀ ਮੌਤ ਹੈ। ਆਪ ਮਰਨ ਤੋਂ ਪਹਿਲਾਂ ਉਹ ਆਸ਼ਕਾਂ ਨੂੰ ਮਾਰੇਗਾ।" ਸੋ ਅਜਿਹੇ ਪ੍ਰੇਮੀਆਂ ਦਾ ਅੰਤ ਕਿਸ਼ਨ ਸਿੰਘ ਅਨੁਸਾਰ ਵੀ ਮੌਤ ਹੀ ਹੈ। ਪਰ ਇਹ ਮੌਤ ਵਾਲੀ ਗੱਲ ਕਿਸ਼ਨ ਸਿੰਘ ਅਨੁਸਾਰ 'ਇਨਕਲਾਬੀ' ਹੈ ਤੇ ਖਹਿਰਾ ਲਈ ਸਰਮਾਇਦਾਰੀ ਤੇ ਉਸਦੀ ਖਿਲਾਰੀ ਵਹਿਸ਼ਤ ਦੀ ਰਾਖੀ ਬਣ ਗਈ। ਇਸ ਬਾਰੇ ਤਾਂ 'ਅਰਦਾਸ' ਹੀ ਕੀਤੀ ਜਾ ਸਕਦੀ ਹੈ।

ਮੂੰਹ ਛੋਟਾ ਹੈ ਪਰ ਗੱਲ ਵੱਡੀ ਪਰ ਕਹੇ ਬਿਨਾਂ ਹੁਣ ਸਰਦਾ ਨਹੀਂ। ਉਹ ਇਹ ਕਿ ਪ੍ਰੋਫੈਸਰ ਸਾਹਿਬ ਦੇ ਇਸ ਲੇਖ ਜਿਸ ਵਿਚ ਉਨ੍ਹਾਂ ਆਦਤ ਅਨੁਸਾਰ ਦੂਜੇ ਨੂੰ ਅਗਿਆਨ ਵੀ ਕਿਹਾ ਹੈ (ਜਿਵੇਂ ਗਿਆਨ ਦਾ ਥੋਕ ਠੇਕਾ ਕੇਵਲ ਉਹਨਾਂ ਕੋਲ ਹੋਵੇ) ਅਤੇ ਇਲਜ਼ਾਮਬਾਜ਼ੀ ਕਰਕੇ ਸ਼ਾਜ਼ਿਸ਼ੀ ਵੀ ਕਰਾਰ ਦਿੱਤਾ ਹੈ, ਦਰਅਸਲ ਨਵੇਂ ਉਠਦੇ ਕਿਸੇ ਸਿਆਣੇ ਨੂੰ ਬੁਰੀ ਤਰ੍ਹਾਂ ਦਬਾਣ ਲਈ, ਉਸਨੂੰ ਭੰਬਲ-ਭੂਸੇ ਪਾਣ ਲਈ ਉਸਦੇ ਅੰਦਰਲੇ ਉਸਾਰੂ ਮਨੁੱਖ ਨੂੰ ਮਾਰਨ ਲਈ ਕੀਤਾ ਗਿਆ ਪ੍ਰੋਫੈਸਰ ਸਾਹਿਬ ਦਾ ਇਹ ਨਵੀਂ ਪੀੜ੍ਹੀ ਉੱਤੇ ਘਾਤਕ ਹਮਲਾ ਹੈ ਜਿਸਦਾ ਆਧਾਰ ਨਿਰੋਲ ਉਹਨਾਂ ਦੀ ਮੂੰਹ ਦੀ 'ਖੁਸ਼ਬੂ' ਉੱਤੇ ਉਸਾਰੀ 'ਨਵੀਨ ਬਰਾਂਡ' ਬੁਧਘੜਤੀ ਹੈ। ਪ੍ਰੋ. ਸਾਹਿਬ ਦੇ ਹੀ ਸ਼ਬਦਾਂ ਵਿਚ ਜੇ ਕਹਿਣਾ ਹੋਵੇ ਤਾਂ ਉਨ੍ਹਾਂ ਦੀ ਅਜਿਹੀ ਹਰਕਤ ਕੋਈ ਮਾਸੂਮ ਗਲਤੀ ਨਹੀਂ ਸਗੋਂ ਆਪਣੇ ਨਿਜ ਨੂੰ ਸਥਾਪਿਤ ਕਰਨ ਲਈ ਕੀਤੀ ਗਈ ਇਕ 'ਗਹਿਰੀ ਸਾਜ਼ਿਸ਼' ਹੈ। □

ਟੀ. ਆਰ. ਵਿਨੋਦ

## ਅਰਬਦ ਨਰਬਦ ਧੁੰਧੂਕਾਰਾ—ਇਕ ਨਵਾਂ ਸਫਲ ਤਜਰਬਾ

ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਆਯੋਜਿਤ ਯੁਵਕ ਮੇਲੇ ਦੇ ਨਾਟਕ ਮੁਕਾਬਲਿਆਂ ਵਿਚ ਇਸ ਵਾਰ ਨਹਿਰੂ ਮੈਮੋਰੀਅਲ ਕਾਲਜ, ਮਾਨਸਾ ਦੇ ਵਿਦਿਆਰਥੀਆਂ ਵਲੋਂ ਖੇਡਿਆ ਗਿਆ ਨਾਟਕ 'ਅਰਬਦ ਨਰਬਦ ਧੁੰਧੂਕਾਰਾ' ਪਹਿਲੇ ਨੰਬਰ ਉਤੇ ਆਇਆ ਹੈ। ਇਸ ਨਾਟਕ ਦੇ ਲੇਖਕ ਤੇ ਨਿਰਦੇਸ਼ਕ ਪ੍ਰੋਫੈਸਰ ਅਜਮੇਰ ਸਿੰਘ ਔਲਖ ਨੇ ਲੋਕ-ਪ੍ਰਸਿਧ ਪ੍ਰੀਤ-ਕਥਾਵਾਂ ਦੇ ਮਾਧਿਅਮ ਰਾਹੀਂ ਮਨੁੱਖ ਦੀ ਸਦੀਵੀ ਤਾਂਘ 'ਸੱਚ ਦੀ ਭਾਲ' ਨੂੰ ਮੂਰਤੀਮਾਨ ਕੀਤਾ ਹੈ। ਨਾਟਕ ਵਿਚ ਪੇਸ਼ ਲੈਲਾ-ਮਜਨੂੰ, ਸ਼ੀਰੀਂ-ਫਰਿਹਾਦ, ਹੀਰ-ਰਾਂਝਾ, ਮਿਰਜ਼ਾ ਸਾਹਿਬਾਂ ਅਤੇ ਇੰਦਰ-ਬੇਗੋ ਦੀਆਂ ਪ੍ਰੀਤ-ਕਹਾਣੀਆਂ ਦਾ 'ਆਪਣੇ ਆਪਣੇ ਮਹਿਬੂਬ ਦੀ ਪ੍ਰਾਪਤੀ ਦਾ ਆਦਰਸ਼' ਦੇਸ਼-ਕਾਲ ਮੁਕਤ ਬਹੁ-ਪਸਾਰੀ ਅਰਥ ਗ੍ਰਹਿਣ ਕਰਦਾ ਪ੍ਰਤੀਤ ਹੁੰਦਾ ਹੈ ਜਿਸ ਨੂੰ ਨਾਟਕਕਾਰ ਨੇ ਆਪਣੇ ਇਕ ਹੋਰ ਨਾਟਕ 'ਗੋਦੋ ਦੀ ਉਡੀਕ' ਦੇ ਚਿੰਨ੍ਹ 'ਗੋਦੋ' ਰਾਹੀਂ ਪੇਸ਼ ਕੀਤਾ ਹੈ। 'ਗੋਦੋ' ਕਿਰਤੀ ਦੀ ਸਾਂਝੀ ਮਿਹਨਤ ਦਾ ਮਿੱਠਾ ਫਲ ਹੈ। ਜਿਸ ਤੋਂ ਉਹ 'ਮਾਇਆ ਦੇ ਧੁੰਧੂਕਾਰ' ਕਾਰਨ ਵਾਂਝਿਆ ਰਿਹਾ ਹੈ। ਮਾਇਆ ਸ਼੍ਰੇਣੀਬੱਧ ਸਮਾਜਕ ਵਿਵਸਥਾ ਦੇ ਚਿੰਨ੍ਹ ਵਜੋਂ ਉਭਰਦੀ ਹੈ। ਇਸ ਵਿਵਸਥਾ ਦੇ ਚੌਧਰੀ ਕਿਰਤ ਦੇ ਮਿੱਠੇ ਫਲ ਦੀ ਪ੍ਰਾਪਤੀ ਲਈ ਅਜਿਹੀ 'ਮਾਇਆ' ਰਚਦੇ ਹਨ ਜਿਸ ਦੇ ਹਨੇਰ੍ਹੇ ਵਿਚ ਲੋਕ ਆਪਣੇ 'ਆਦਰਸ਼' ਦੀ ਪ੍ਰਾਪਤੀ ਲਈ ਭਟਕਦੇ ਰਹਿੰਦੇ ਹਨ। ਫਰਿਹਾਦ ਪਹਾੜ ਕੱਟ ਕੇ ਦੁਧ ਦੀ ਨਦੀ ਵਗਾਉਣ ਦੀ ਸ਼ਰਤ ਪੂਰੀ ਕਰਦਾ ਹੈ ਪਰ ਉਸਦੀ ਗੋਦੋ ਉਸਨੂੰ ਪ੍ਰਾਪਤ ਨਹੀਂ ਹੁੰਦੀ ਕਿਉਂਕਿ ਚੌਧਰੀਆਂ ਦੀ ਰਚੀ 'ਮਾਇਆ' ਦੇ ਹਨੇਰੇ ਕਾਰਨ ਉਹ ਚੌਧਰੀਆਂ ਦੇ ਵਚਨਾਂ ਉਤੇ ਭਰੋਸਾ ਕਰ ਬੈਠਾ ਹੈ, ਮਜਨੂੰ ਉਸ 'ਤੇ ਕਟਾਖ ਕਰਦਾ ਹੈ ਪਰ ਖੁਦ ਮਾਇਆ ਦੇ ਇਕ ਹੋਰ ਰੂਪ ਦਾ ਸ਼ਿਕਾਰ ਹੈ: ਉਹ ਆਪਣੀ ਗੋਦੋ ਦੀ ਯਾਦ ਵਿਚ ਪ੍ਰਾਣ ਦੇ ਦੇਣ ਨੂੰ ਹੀ ਪ੍ਰਾਪਤੀ ਦਾ ਸਾਧਨ ਸਮਝਦਾ ਹੈ। ਰਾਂਝਾ ਗੋਦੋ ਦੇ ਮਾਲਕਾਂ ਦੀ ਹਮਦਰਦੀ ਜਿੱਤਣ ਦੇ ਯਤਨਾਂ ਵਿਚ ਜਾਨ ਗੁਆ ਬਹਿੰਦਾ ਹੈ ਅਤੇ ਮਿਰਜ਼ਾ ਆਪਣੀ ਗੋਦੋ ਦੇ ਮਨ ਵਿਚ ਜਾਗੇ ਭਰਾ-ਪਿਆਰ ਕਾਰਨ ਮੌਤ ਦੀ ਗਰਾਹੀ ਬਣ ਜਾਂਦਾ ਹੈ। ਇੰਦਰ ਬੇਗੋ ਨੰਬਰਦਾਰਨੀ ਦਾ ਦਿਲ ਜਿੱਤਣ ਦੀ ਸੱਧਰ ਨੂੰ ਹੀ ਕਾਫੀ ਸਮਝਦਾ ਹੈ ਅਤੇ ਇਸ ਸੱਧਰ ਦੀ ਪੂਰਤੀ ਲਈ ਜਾਨ ਦੇ ਦਿੰਦਾ ਹੈ। ਸ੍ਰੇਣੀਬੱਧ ਸਮਾਜ ਦੇ ਚੌਧਰੀਆਂ ਵੱਲੋਂ ਰਚੀ ਮਾਇਆ ਦੇ ਇਹ ਵਿਭਿੰਨ ਸੰਸਕ੍ਰਿਤਿਕ ਰੂਪ 'ਆਦਰਸ਼' ਦੇ ਸਿਰਜਕਾਂ ਨੂੰ ਅਗਿਆਨਤਾ ਦੇ ਹਨ੍ਹੇਰੇ ਵਿਚ ਭਟਕਾਈ ਰਖਦੇ ਹਨ ਪਰ ਵਰਤਮਾਨ ਯੁਗ ਵਿਚ ਹਨੇਰੇ ਦੇ ਇਹ ਬੱਦਲ ਖਿੰਡਦੇ ਨਜ਼ਰ ਆਉਂਦੇ ਹਨ ਜਦੋਂ ਸਿਰਜਕ ਸਿਰਜਣ ਦੇ ਨਾਲ ਨਾਲ 'ਪ੍ਰਾਪਤੀ' ਲਈ ਸਮੂਹਕ ਸੰਘਰਸ਼ ਕਰਦੇ ਨਜ਼ਰ ਆਉਂਦੇ ਹਨ।

ਇਸ ਨਾਟਕ ਦੀ ਅਦੁੱਤੀ ਪ੍ਰਾਪਤੀ ਇਹ ਹੈ ਕਿ ਨਾਟਕਕਾਰ ਨੇ 'ਮਾਇਆ' ਅਤੇ 'ਸੱਚ' ਦੇ ਸਦੀਵੀ ਸੰਘਰਸ਼ ਨੂੰ ਪਾਤਰਾਂ ਦੀ ਇਹ ਲੌਕਿਕ ਹੋਣੀ ਦੇ ਰੂਪ ਵਿਚ ਚਿਤਵਿਆ ਹੈ। ਇਹ ਸੰਘਰਸ਼ ਅਧਿਆਤਮਕ ਜਾਂ ਦਾਰਸ਼ਨਿਕ ਮੰਡਲ ਵਿਚੋਂ ਨਿਕਲਕੇ ਧਰਤੀ ਉਤੇ ਵਸਦੇ ਮਨੁੱਖਾਂ ਦੀਆਂ ਲੋੜਾਂ ਅਤੇ ਇਛਾਵਾਂ ਦਾ ਘੋਲ ਬਣ ਕੇ ਮੂਰਤੀਮਾਨ ਹੁੰਦਾ ਹੈ। ਪਾਤਰਾਂ ਦੀਆਂ ਲੋੜਾਂ ਅਤੇ ਇਛਾਵਾਂ ਦੇ ਗਿਆਨ-ਸੰਚਾਰ ਲਈ ਲੇਖਕ ਨੂੰ ਸਟੇਜ-ਸੈਟਿੰਗ, ਮਨ-ਬਚਨੀ, ਵਾਦ ਵਿਵਾਦ ਜਾਂ ਪਰਦੇ ਤੋਂ ਪਿੱਛੇ ਦੀਆਂ ਅਵਾਜ਼ਾਂ ਵਰਗੀਆਂ ਮਸਨੂਈ ਵਿਧੀਆਂ ਤੋਂ ਕੰਮ ਨਹੀਂ ਲੈਣਾ ਪਿਆ। ਨਾਟਕ ਦਾ ਵਸਤੂ ਕਿਉਂਕਿ ਪਾਤਰਾਂ ਦੀ ਵਾਸਤਵਿਕ ਜ਼ਿੰਦਗੀ ਨਾਲ ਬੱਝਿਆ ਹੋਇਆ ਹੈ, ਇਸ ਲਈ ਪਾਤਰਾਂ ਦੇ ਕਾਰਜ ਅਤੇ ਬੋਲ ਉਨ੍ਹਾਂ ਦੇ ਅੰਦਰਲੇ ਨੂੰ ਆਪਣੇ ਆਪ ਦਰਸਾਉਂਦੇ ਤੁਰੇ ਜਾਂਦੇ ਹਨ। ਨਾਟਕ ਦੇ ਕਥਾਨਕ ਵਿਚ ਪਹਾੜ, ਨਦੀ, ਨਹਿਰ, ਜੰਗਲ, ਬੱਕੀ, ਲੜਾਈ ਅੱਗ ਆਦਿ ਚੀਜ਼ਾਂ, ਪਾਤਰਾਂ ਦੀ ਹੋਣੀ ਦਾ ਹਿੱਸਾ ਬਣਕੇ ਆਉਂਦੀਆਂ ਹਨ ਜਿਸ ਕਰਕੇ ਕਥਾਨਕ ਵਿਚੋਂ ਉਨ੍ਹਾਂ ਨੂੰ ਕੱਢਿਆ ਨਹੀਂ ਜਾ ਸਕਦਾ ਪਰ ਦੂਸਰੇ ਪਾਸਿਉਂ ਇਹ ਰੰਗਮੰਚ ਉਤੇ ਦਰਸਾਈਆਂ ਵੀ ਨਹੀਂ ਜਾ ਸਕਦੀਆਂ। ਪਰ ਨਾਟਕਕਾਰ ਨੇ ਜਿਸ ਕਾਰਜ-ਰੂਪ ਵਿਚ ਇੰਨ੍ਹਾਂ ਨੂੰ ਚਿਤਵਿਆ ਹੈ, ਉਸ ਨੂੰ ਨਾਟਕ ਦੇ ਅਦਾਕਾਰ ਆਪਣੀਆਂ ਮੁਦ੍ਰਾਵਾਂ, ਹਰਕਤਾਂ ਅਤੇ ਕਰਮਾਂ ਰਾਹੀਂ ਹੂ-ਬਹੂ ਸਾਕਾਰ ਕਰ ਦਿੰਦੇ ਹਨ। ਪਹਾੜ ਕੱਟਦੇ ਫਰਿਹਾਦ ਦੇ ਤੇਸੇ ਤੇ ਵੈਣੀ ਦੀ ਆਵਾਜ਼ ਹੀ ਅਜਿਹਾ ਪ੍ਰਭਾਵ ਸਿਰਜ ਦਿੰਦੀ ਹੈ ਜਿਵੇਂ ਸੱਚ ਮੁਚ ਦਾ ਪਹਾੜ ਕੱਟੀਂਦਾ ਜਾ ਰਿਹਾ ਹੋਵੇ। ਇਸੇ ਤਰ੍ਹਾਂ ਦੀ ਭੂਮਿਕਾ ਨਿਭਾਉਣ ਵਾਲਾ ਅਦਾਕਾਰ ਸੁਭਾਸ਼ (ਇਹ ਅਦਾਕਾਰ ਸਭ ਤੋਂ ਉੱਤਮ ਕਲਾਕਾਰ ਕਰਾਰ ਦਿਤਾ ਗਿਆ) ਬੇਗੋ ਨਾਲ ਆਪਣੇ ਇਸ਼ਕ ਦੀ ਦਾਸਤਾਨ ਸਰੀਰਕ ਅੰਗਾਂ ਦੀਆਂ ਹਰਕਤਾਂ ਅਤੇ ਬੋਲਾਂ ਨਾਲ ਸਾਕਾਰ ਕਰ ਜਾਂਦਾ ਹੈ। ਇਸ਼ਕ ਦੇ ਲੜ ਲੱਗੇ ਇੰਦਰ ਬਾਣੀਏ ਦਾ ਚਰਿੱਤਰ ਉਸ ਦੁਆਰਾ ਬੋਲੇ ਸ਼ਬਦਾਂ ਦੇ ਅਰਥਾਂ ਵਿਚੋਂ ਉਤਨਾ ਨਹੀਂ ਉਘੜਦਾ ਜਿਤਨਾ ਉਸਦੀਆਂ ਹਰਕਤਾਂ ਤੇ ਸ਼ਬਦ ਬੋਲਣ ਦੇ ਲਹਿਜੇ ਵਿਚੋਂ ਉਘੜਦਾ ਹੈ। ਨਾਟਕ ਦੀ ਬੋਲੀ ਸ਼ਬਦ ਨਹੀਂ ਹੁੰਦੇ ਸਗੋਂ 'ਕਾਰਜ' ਹੁੰਦਾ ਹੈ ਅਤੇ ਸ਼ਬਦ ਵੀ 'ਕਾਰਜ' ਦਾ ਹੀ ਇਕ ਅੰਗ ਬਣਕੇ ਆਉਂਦੇ ਹਨ। ਇਸ ਨਾਟਕ ਵਿਚ ਇਹ ਸਭ ਕੁਝ ਤਾਂ ਹੀ ਸੰਭਵ ਹੋ ਸਕਿਆ ਹੈ ਕਿਉਂਕਿ ਨਾਟਕਕਾਰ ਨੇ ਪਾਤਰਾਂ ਦੀ ਸ਼ਖਸੀਅਤ ਦੀ ਕਲਪਨਾ ਕਾਰਜ-ਰੂਪ ਵਿਚ ਕੀਤੀ ਹੈ ਅਤੇ ਨਾਟਕ ਦੇ ਅਦਾਕਾਰ ਇਸ ਕਲਪਨਾ ਨੂੰ ਰੰਗ-ਮੰਚ ਉਤੇ ਦਰਸਾਉਣ ਦੀ ਯੋਗਿਤਾ ਰਖਦੇ ਹਨ।

ਸੱਚ ਮੁਚ ਹੀ ਇਹ ਨਾਟਕ ਇਕ ਸਫਲ ਤਜਰਬਾ ਹੈ ਜਿਸ ਵਿਚ ਭੂਤ, ਵਰਤਮਾਨ ਅਤੇ ਭਵਿੱਖ ਦੇ ਅੰਤਰ-ਸੰਬੰਧਾਂ ਦਾ ਸੰਕਲਪ ਨਾਟਕੀ ਰੂਪ ਲੈ ਕੇ ਸਾਕਾਰ ਹੋਇਆ ਹੈ। ਮਨੁੱਖ ਦੇ ਇਤਿਹਾਸਕ-ਸੰਸਕ੍ਰਿਤਿਕ ਵੇਗ ਦੇ ਦਾਰਸ਼ਨਿਕ ਸੰਕਲਪ ਨੂੰ ਇਸ ਨਾਟਕ ਵਿਚ ਜੋ ਸਾਹਿਤਕ ਪ੍ਰਗਟਾਵਾ ਪ੍ਰਾਪਤ ਹੋਇਆ ਹੈ, ਉਹ ਆਪਣੇ ਆਪ ਵਿਚ ਇਕ ਅਦੁੱਤੀ ਪ੍ਰਾਪਤੀ ਹੈ। ਇਸ ਨਾਟਕ ਦੀ ਸਫਲਤਾ ਇਸ ਗੱਲ ਵਲ ਸੰਕੇਤ ਕਰਦੀ ਪ੍ਰਤੀਤ ਹੁੰਦੀ ਹੈ ਕਿ ਆਪਣੇ ਪਛੇੜਵੇਂ ਦੇ ਬਾਵਜੂਦ ਜ਼ਿੰਦਗੀ ਨਾਲ ਸਿੱਧੇ ਤੌਰ 'ਤੇ ਜੁੜਿਆ ਹੋਇਆ ਮਾਲਵੇ ਦਾ ਇਲਾਕਾ ਜ਼ਿੰਦਗੀ ਦਾ ਚਿੱਤਰ ਪੇਸ਼ ਕਰਦਾ ਹੈ। □

## ਸੱਤਵੀਂ ਸਰਬ-ਬਰਤਾਨੀਆ ਪੰਜਾਬੀ ਲੇਖਕ ਕਾਨਫਰੰਸ

ਪ੍ਰਗਤੀਸ਼ੀਲ ਲਿਖਾਰੀ ਸਭਾ ਗ੍ਰੇਟ ਬ੍ਰਿਟਨ ਦੀ ਲੈਸਟਰ ਬਰਾਂਚ ਦੇ ਸਹਿਯੋਗ ਨਾਲ 12 ਅਤੇ 13 ਫਰਵਰੀ 1977 ਨੂੰ ਲੈਸਟਰ ਵਿਖੇ ਸੱਤਵੀਂ ਸਰਬ-ਬਰਤਾਨੀਆ ਪੰਜਾਬੀ ਲੇਖਕ ਕਾਨਫਰੰਸ ਕਰਵਾਈ ਗਈ, ਜਿਸਦੇ ਪ੍ਰੋਗਰਾਮ ਨੂੰ ਤਿੰਨ ਸਮਾਗਮਾਂ ਵਿਚ ਵੰਡਕੇ ਸਫਲਤਾ ਸਹਿਤ ਨੇਪਰੇ ਚਾੜ੍ਹਿਆ ਗਿਆ।

ਪਹਿਲੇ ਸਮਾਗਮ ਵਿਚ ਅਵਤਾਰ ਜੰਡਿਆਲਵੀ ਨੇ 'ਨਸਲਵਾਦ ਤੇ ਇੰਗਲੈਂਡ ਦਾ ਪੰਜਾਬੀ ਸਾਹਿਤ' ਦੇ ਵਿਸ਼ੇ ਉਤੇ ਪਰਚਾ ਪੜ੍ਹਿਆ। ਪਰਚੇ ਉਤੇ ਹੋਈ ਬਹਿਸ ਵਿਚ ਸਰਬ ਸ੍ਰੀ ਹਰਦੇਵ ਢੇਸੀ, ਸੰਤੋਖ ਸਿੰਘ ਸੰਤੋਖ਼, ਗੁਰਦਿਆਲ ਸਿੰਘ, ਮਾਸਟਰ ਪਰੇਮ ਸਿੰਘ, ਸੁਰਜੀਤ ਸਿੰਘ ਨਸ਼ਤਰ, ਗੁਰਨਾਮ ਸਿੰਘ ਸੰਘੇੜਾ, ਸ਼ੇਰ ਜੰਗ ਜਾਂਗਲੀ, ਅਜਮੇਰ ਸਿੰਘ, ਨਿਰੰਜਨ ਸਿੰਘ ਨੂਰ ਅਤੇ ਹਰਜੀਤ ਦੌਧਰੀਆ ਨੇ ਭਾਗ ਲਿਆ। ਵਧੇਰੇ ਬੁਲਾਰਿਆਂ ਦਾ ਇਹ ਮੱਤ ਸੀ ਕਿ ਲੇਖਕ ਇੰਗਲੈਂਡ ਵਿਚ ਨਸਲਵਾਦ ਦੀ ਸਮਸਿਆ ਨੂੰ ਠੀਕ ਦ੍ਰਿਸ਼ਟੀ ਤੋਂ ਨਹੀਂ ਵੇਖ ਸਕਿਆ। ਨਸਲਵਾਦ ਵਰਗੀ ਲਾਹਣਤ ਨੂੰ ਵਰਤਮਾਨ ਆਰਥਿਕ ਤੇ ਰਾਜਨੀਤਕ ਢਾਂਚੇ ਵਿਚ ਰੱਖਕੇ ਹੀ ਵੇਖਿਆ ਜਾ ਸਕਦਾ ਹੈ। ਪਰਚੇ ਵਿਚ ਪੇਸ਼ ਨੀਤੀ ਕਾਲੇ ਤੇ ਗੋਰੇ ਮਜ਼ਦੂਰਾਂ ਦੀ ਏਕਤਾ ਨੂੰ ਭੰਗ ਕਰਨ ਵਾਲੀ ਹੈ। ਗੋਰੇ ਨਸਲਵਾਦ ਦਾ ਟਾਕਰਾ ਕਾਲੇ ਨਸਲਵਾਦ ਦੇ ਨਾਅਰ ਲਾ ਕੇ ਨਹੀਂ ਕੀਤਾ ਜਾ ਸਕਦਾ। ਨਸਲਵਾਦ ਦੇ ਅਨੇਕਾਂ ਰੂਪ ਹਨ ਤੇ ਇਸਨੂੰ ਸ਼੍ਰੇਣਕ ਸੰਘਰਸ਼ ਨਾਲੋਂ ਵੱਖ ਕਰਕੇ ਨਹੀਂ ਵੇਖਿਆ ਜਾ ਸਕਦਾ। ਕਈਆਂ ਨੂੰ ਪਰਚੇ ਦੀ ਨਿਰਾਸ਼ਾਵਾਦੀ ਸੁਰ ਉਤੇ ਵੀ ਇਤਰਾਜ਼ ਸੀ ਤੇ ਉਹਨਾਂ ਦਾ ਕਹਿਣਾ ਸੀ ਕਿ ਦਰਪੇਸ਼ ਔਕੜਾਂ ਤੋਂ ਮੁਕਤ ਹੋਣ ਬਾਰੇ ਪਰਚੇ ਵਿਚ ਕੋਈ ਸੁਝਾਅ ਨਹੀਂ। ਇਕ ਦੋ ਬੁਲਾਰਿਆਂ ਦਾ ਮੱਤ ਸੀ ਕਿ ਪਰਚੇ ਉਤੇ ਬਹਿਸ ਸਾਹਿਤਕ ਹੋਣੀ ਚਾਹੀਦੀ ਹੈ, ਰਾਜਨੀਤਕ ਨਹੀਂ, ਕਿਉਂਕਿ ਲੇਖਕ ਸਿਆਸੀ ਨੇਤਾ ਨਹੀਂ ਹੁੰਦਾ। ਅੰਤ ਵਿਚ ਅਵਤਾਰ ਜੰਡਿਆਲਵੀ ਨੇ ਗੋਸ਼ਟੀ ਵਿਚ ਉਠਾਏ ਗਏ ਨੁਕਤਿਆਂ ਬਾਰੇ ਆਪਣੇ ਵਿਚਾਰ ਪ੍ਰਗਟ ਕੀਤੇ। ਇਸ ਸਮਾਗਮ ਦੀ ਪ੍ਰਧਾਨਗੀ ਰਘਬੀਰ ਢੰਡ ਨੇ ਕੀਤੀ ਅਤੇ ਮੰਚ ਸਕੱਤਰ ਦੇ ਫਰਜ਼ ਮੁਸ਼ਤਾਕ ਸਿੰਘ ਨੇ ਨਿਭਾਏ।

ਦੂਜਾ ਸਮਾਗਮ ਸ਼ਾਮ ਨੂੰ ਪੰਜ ਵਜੇ ਕਵੀ ਦਰਬਾਰ ਅਤੇ ਸਭਿਆਚਾਰਕ ਪ੍ਰੋਗਰਾਮ ਦੇ ਰੂਪ ਵਿਚ ਹੋਇਆ। ਕਵੀ ਦਰਬਾਰ ਦਾ ਆਰੰਭ ਮੁਸ਼ਤਾਕ ਸਿੰਘ ਦੀ ਗਜ਼ਲ ਨਾਲ ਹੋਇਆ। ਜਿੰਨ੍ਹਾਂ ਹੋਰ ਕਵੀਆਂ ਨੇ ਆਪਣੀਆਂ ਕਵਿਤਾਵਾਂ ਸੁਣਾਈਆਂ ਉਨ੍ਹਾਂ ਵਿਚ ਮਹਿੰਦਰ ਸਿੰਘ, ਸੰਤੋਖ ਸਿੰਘ ਸੰਤੋਖ, ਹਰਜੀਤ ਦੌਧਰੀਆ, ਪ੍ਰਕਾਸ਼ ਸਿੰਘ ਆਜ਼ਾਦ, ਦਵਿੰਦਰ ਸਿੰਘ, ਹਰਭਜਨ ਸਿੰਘ ਵਿਰਕ, ਪ੍ਰੀਤਮ ਸਿੱਧੂ, ਨਰਿੰਦਰ ਦੁਸਾਂਝ, ਬਲਦੇਵ ਬਾਵਾ, ਮਹਿੰਦਰ ਸਾ.ਨ, ਸਭਾਜੀਤ, ਜੋਗਿੰਦਰ ਸ਼ਮਸ਼ੇਰ, ਗਿਆਨੀ ਦਰਸ਼ਨ ਸਿੰਘ, ਕਾਬਲ ਸਿੰਘ ਅਸਰ, ਸੋਹਣ ਢਿਲੋਂ, ਸ. ਸ. ਚੀਫ ਅਤੇ ਸ਼ਿਵਚਰਨ ਗਿੱਲ ਆਦਿ ਸ਼ਾਮਿਲ ਸਨ। ਨਿਰੰਜਨ ਸਿੰਘ ਨੂਰ ਦੀ ਕਵਿਤਾ 'ਨਸਬੰਦੀ' ਸਰੋਤਿਆਂ ਬਹੁਤ ਪਸੰਦ ਕੀਤੀ। ਸੁਰਜੀਤ ਸਿੰਘ ਨਸ਼ਤਰ ਨੇ ਹਿੰਦੀ ਵਿਚ ਅਤੇ ਤਰਸੇਮ ਮਾਹਲ ਨੇ ਉਰਦੂ ਵਿਚ ਕਵਿਤਾ ਸੁਣਾਈ। ਕਵੀ ਦਰਬਾਰ ਦੇ ਦੌਰਾਨ ਸਭਾ ਦੇ ਜਨਰਲ ਸਕੱਤਰ ਢਿਲੋਂ ਨੇ ਸਭਾ ਦੀਆਂ ਪਿਛਲੀਆਂ ਸਰਗਰਮੀਆਂ ਦੀ ਰੀਪੋਰਟ ਪੇਸ਼ ਕੀਤੀ। ਉਸਨੇ ਦਸਿਆ

ਕਿ ਪ੍ਰਗਤੀਸ਼ੀਲ ਲਿਖਾਰੀ ਸਭਾ ਗ੍ਰੇਟ ਬ੍ਰਿਟਨ ਆਵਾਸੀਆਂ ਦੇ ਜੀਵਨ ਵਿਚ ਸਭਿਆਚਾਰਕ ਪੱਖੋਂ ਮਹੱਤਵਪੂਰਨ ਹਿੱਸਾ ਪਾ ਰਹੀ ਹੈ ਅਤੇ ਇਸਨੇ ਬਰਤਾਨੀਆ ਦੇ ਸਰਕਾਰੀ ਤੇ ਗੈਰ-ਸਰਕਾਰੀ ਸਾਹਿਤਕ ਹਲਕਿਆਂ ਦਾ ਧਿਆਨ ਆਪਣੇ ਵਲ ਖਿੱਚਿਆ ਹੈ। ਕਵੀ ਦਰਬਾਰ ਦੇ ਅੰਤ ਵਿਚ ਅਵਤਾਰ ਸਾਦਿਕ ਦੀ ਕਪਤਾਨੀ ਵਿਚ ਲੈਸਟਰ ਦੀ ਭੰਗੜਾ ਟੀਮ ਨੇ ਆਪਣੀ ਕਲਾ ਦੇ ਜੌਹਰ ਵਿਖਾਏ। ਬਹੁਤ ਵੱਡੇ ਹਾਲ ਵਿਚ ।ਕਤੇ ਤਿਲ ਸੁੱਟਣ ਨੂੰ ਥਾਂ ਨਹੀਂ ਸੀ। ਪੰਜਾਬੀ ਸਾਹਿਤ ਦੇ ਸਨੇਹੀ ਆਪਣੇ ਦੁਨਿਆਵੀ ਕੰਮਾਂ ਨੂੰ ਛੱਡਕੇ ਬਹੁਤ ਉਤਸ਼ਾਹ ਨਾਲ ਇਹ ਪ੍ਰੋਗਰਾਮ ਸੁਣਨ ਤੇ ਵੇਖਣ ਆਏ ਸਨ। ਕਵੀ ਦਰਬਾਰ ਰਾਤ ਦੇ ਨੌਂ ਵਜੇ ਸਮਾਪਤ ਹੋਇਆ। ਇਸ ਸਮਾਗਮ ਦੀ ਪ੍ਰਧਾਨਗੀ ਹਰਦੇਵ ਦੁਸਾਂਝ ਨੇ ਕੀਤੀ ਅਤੇ ਮੰਚ ਸਕੱਤਰ ਦੇ ਫਰਜ਼ ਅਵਤਾਰ ਸਾਦਿਕ ਨੇ ਨਿਭਾਏ।

ਦੂਜੇ ਦਿਨ ਸਵੇਰੇ ਦਸ ਵਜੇ ਕਾਨਫਰੰਸ ਦੇ ਤੀਜੇ ਸਮਾਗਮ ਵਿਚ ਸੰਤੋਖ ਸਿੰਘ ਸੰਤੋਖ ਨੇ "ਲੇਖਕ ਤੇ ਸਿਆਸੀ ਬਚਨਬੱਧਤਾ" ਦੇ ਵਿਸ਼ੇ ਉਤੇ ਆਪਣਾ ਪਰਚਾ ਪੜ੍ਹਿਆ। ਪਰਚੇ ਉਤੇ ਬਹਿਸ ਆਰੰਭ ਹੋਣ ਤੋਂ ਪਹਿਲਾਂ ਗੁਰਨਾਮ ਢਿਲੋਂ ਨੇ ਕਾਨਫਰੰਸ ਦੀ ਸਫਲਤਾ ਲਈ ਭਾਰਤ, ਕੈਨੇਡਾ ਤੇ ਹੋਰ ਦੇਸ਼ਾਂ ਤੋਂ ਪੰਜਾਬੀ ਬੋਲੀ ਦੇ ਪ੍ਰਸਿੱਧ ਸਾਹਿਤਕਾਰਾਂ ਵਲੋਂ ਪੁੱਜੇ ਸ਼ੁਭ ਸੰਦੇਸ਼ ਹਾਲ ਵਿਚ ਬੈਠੇ ਸਰੋਤਿਆਂ ਨਾਲ ਸਾਂਝੇ ਕੀਤੇ। ਪਰਚੇ ਉਤੇ ਬਹਿਸ ਦਾ ਆਰੰਭ ਰਘੁਬੀਰ ਢੰਡ ਨੇ ਕੀਤਾ। ਉਸਤੋਂ ਬਿਨਾਂ ਹਰਜੀਤ ਦੌਧਰੀਆ, ਗੁਰਨਾਮ ਸਿੰਘ ਸੰਘੇੜਾ, ਸੁਰਜੀਤ ਸਿੰਘ ਨਸ਼ਤਰ, ਮਾਸਟਰ ਪਰੇਮ, ਮੁਸ਼ਤਾਕ ਸਿੰਘ ਅਤੇ ਸ਼ੇਰ ਜੰਗ ਜਾਂਗਲੀ ਨੇ ਬਹਿਸ ਵਿਚ ਭਾਗ ਲਿਆ। ਸਾਰੇ ਬੁਲਾਰੇ ਸਮੁੱਚੇ ਤੌਰ ਤੇ ਪਰਚੇ ਦੀ ਪਹੁੰਚ ਨਾਲ ਸਹਿਮਤ ਸਨ। ਸਭਨਾਂ ਨੇ ਇਸ ਮੱਤ ਨਾਲ ਸੰਮਤੀ ਪ੍ਰਗਟ ਕੀਤੀ ਕਿ ਲੇਖਕ ਲਈ ਸਿਆਸੀ ਬਚਨ-ਬੱਧਤਾ ਪਾਲਣੀ ਬਹੁਤ ਜ਼ਰੂਰੀ ਹੈ। ਕੁਝ ਬੁਲਾਰਿਆਂ ਨੇ ਪਰਚੇ ਵਿਚ ਪੰਜਾਬੀ ਸਾਹਿਤਕਾਰਾਂ ਦੀਆਂ ਉਦਾਹਰਣਾਂ ਦੀ ਘਾਟ ਉਤੇ ਕਿੰਤੂ ਕੀਤਾ ਤੇ ਕੁਝ ਇਕ ਨੂੰ ਇਹ ਇਤਰਾਜ਼ ਸੀ ਕਿ ਪਰਚੇ ਵਿਚ ਇਨਕਲਾਬੀ ਜਮਾਤਾਂ ਨੂੰ ਨਿਖੇੜਕੇ ਸਪਸ਼ਟ ਰੂਪ ਵਿਚ ਸਾਹਮਣੇ ਨਹੀਂ ਲਿਆਂਦਾ ਗਿਆ। ਅੰਤ ਵਿਚ ਸੰਤੋਖ ਸਿੰਘ ਸੰਤੋਖ ਨੇ ਉਠਾਏ ਗਏ ਨੁਕਤਿਆਂ ਦਾ ਉਤਰ ਦਿੱਤਾ। ਇਸ ਸਮਾਗਮ ਦੇ ਪ੍ਰਧਾਨ ਰਣਜੀਤ ਧੀਰ ਤੇ ਮੰਚ ਸਕੱਤਰ ਨਿਰੰਜਨ ਸਿੰਘ ਨੂਰ ਸਨ।

ਏਸੇ ਹੀ ਸਮਾਗਮ ਵਿਚ, ਜੋ ਕਾਨਫਰੰਸ ਦਾ ਅੰਤਲਾ ਸਮਾਗਮ ਸੀ, ਸਭਾ ਦੇ ਜਨਰਲ ਸਕੱਤਰ ਗੁਰਨਾਮ ਢਿਲੋਂ ਵਲੋਂ ਕੁਝ ਮਤੇ ਪੇਸ਼ ਕੀਤੇ ਗਏ ਜੋ ਸਰਬ ਸੰਮਤੀ ਨਾਲ ਪ੍ਰਵਾਨ ਹੋਏ। ਇਕ ਮਤੇ ਰਾਹੀਂ ਬਰਤਾਨੀਆ ਦੇ ਵਿਦਿਅਕ ਅਤੇ ਵਿਗਿਆਨਕ ਵਿਭਾਗ ਤੋਂ ਮੰਗ ਕੀਤੀ ਗਈ ਕਿ ਉਹ ਸਕੂਲਾਂ ਵਿਚ ਏਸ਼ੀਅਨ ਬਚਿਆਂ ਨੂੰ ਉਹਨਾਂ ਦੀ ਮਾਂ ਬੋਲੀ ਪੜ੍ਹਨ ਦੀਆਂ ਸਹੂਲਤਾਂ ਮੁਹਈਆ ਕਰੇ। ਦੂਜੇ ਮਤੇ ਵਿਚ ਬੀ. ਬੀ. ਸੀ. ਬਰਮਿੰਘਮ ਦੇ ਆਵਾਸੀ ਪ੍ਰੋਗਰਾਮ ਯੂਨਿਟ ਵਲੋਂ ਪੰਜਾਬੀ ਬੋਲੀ ਨਾਲ ਕੀਤੇ ਜਾ ਰਹੇ ਵਿਤਕਰੇ ਉਤੇ ਰੋਸ ਪ੍ਰਗਟ ਕੀਤਾ। ਇਹ ਵੀ ਮੰਗ ਕੀਤੀ ਕਿ ਬੀ ਬੀ. ਸੀ. ਤੋਂ ਐਤਵਾਰ ਏਸ਼ੀਅਨ ਬੋਲੀਆਂ ਵਿਚ ਫਿਲਮਾਂ ਵਿਖਾਈਆਂ ਜਾਣ। ਕਾਨਫਰੰਸ ਨੇ ਈਨਕ ਪਾਵਲ ਵਲੋਂ ਅਵਾਸੀਆਂ ਵਿਰੁੱਧ ਕੀਤੀ ਜ਼ਹਿਰੀਲੀ ਤਕਰੀਰ ਦੀ ਨਿਖੇਧੀ ਕੀਤੀ ਅਤੇ ਗਰਿਫਤਾਰੀ ਦੀ ਮੰਗ ਕੀਤੀ। ਇਕ ਹੋਰ ਮਤੇ ਵਿਚ ਭਾਰਤ ਸਰਕਾਰ ਤੋਂ ਮੰਗ ਕੀਤੀ ਗਈ ਕਿ ਉਹ ਹੰਗਾਮੀ ਹਾਲਤ ਤੋਂ ਪਹਿਲਾਂ ਤੇ ਪਿਛੋਂ ਦੇ ਨਜ਼ਰਬੰਦ ਕੀਤੇ ਸਾਰੇ ਅਗਾਂਹਵਧੂ ਲੇਖਕਾਂ ਨੂੰ ਬਿਨਾਂ ਸ਼ਰਤ ਰਿਹਾ ਕਰੇ ਅਤੇ ਉਹਨਾਂ ਵਿਰੁੱਧ ਬਣਾਏ ਝੂਠੇ ਕੇਸ ਵਾਪਸ ਲਏ। ਕਾਨਫਰੰਸ ਵਿਚ ਕਵੈਂਟਰੀ ਸ਼ਹਿਰ ਦੇ ਲੇਖਕਾਂ ਵਲੋਂ ਪੇਸ਼ ਇਕ ਮਤਾ ਵੀ ਪ੍ਰਵਾਨ ਹੋਇਆ ਜਿਸ ਵਿਚ ਪੰਜਾਬੀ ਸਾਹਿਤ ਅਕਾਡਮੀ ਦੇ ਬੰਬਈ ਸਮਾਗਮ ਉਤੇ ਬਰਤਾਨੀਆਂ ਦੇ ਕੁਝ ਅਖੌਤੀ ਸਾਹਿਤ ਸੇਵੀਆਂ ਵਲੋਂ ਸਰੋਪੇ ਲੈਣ ਦੀ ਨਿਖੇਧੀ ਕੀਤੀ ਗਈ ਸੀ। [ਗੁਰਨਾਮ ਢਿਲੋਂ]



ਪੁਸਤਕ ਰੀਵੀਊ

## ਗੁਰੂ ਤੇਗ ਬਹਾਦਰ ਜੀਵਨ ਅਤੇ ਸਿਰਜਣਾ [ਸੰਪਾਦਕ : ਮੋਹਨਜੀਤ, ਸਾਗਰ]

ਮਨੁੱਖੀ ਚੇਤਨਾ ਆਪਣੇ ਸੁਭਾਅ ਵਿਚ ਗਤੀਸ਼ੀਲ ਹੈ। ਚੇਤਨਾ ਦੀ ਇਹ ਗਤੀਸ਼ੀਲਤਾ ਦਵੰਦਾਤਮਕ ਹੈ ਕਿਉਂਕਿ ਇਸ ਪ੍ਰਕਿਰਿਆ ਰਾਹੀਂ ਮਨੁੱਖੀ ਸੋਚ ਵਿਚ ਖਾਰਜ ਅਤੇ ਸ਼ਾਮਲ ਹੋਣ ਦਾ ਕਾਰਜ ਨਾਲੋਂ ਨਾਲ ਚਲ ਰਿਹਾ ਹੈ। ਪੁਰਾਣੇ ਦਾ ਟੁੱਟਣਾ ਅਤੇ ਨਵੇਂ ਦੀ ਸਿਰਜਣਾ ਹੀ ਵਿਕਸਿਤ ਹੋ ਰਹੀ ਚੇਤਨਾ ਦੀ ਵਿਕਾਸ ਪ੍ਰਕਿਰਿਆ ਹੈ। ਜਿਵੇਂ ਜਿਵੇਂ ਮਨੁੱਖ ਪ੍ਰਕ੍ਰਿਤੀ ਦੇ ਰਹੱਸ ਨੂੰ ਸਮਝਣ ਅਤੇ ਪ੍ਰਕ੍ਰਿਤੀ ਦੇ ਸੰਘਰਸ਼ ਵਿਚ ਉਸ ਉਤੇ ਕਾਬਜ ਹੋ ਰਿਹਾ ਹੈ ਤਿਵੇਂ ਤਿਵੇਂ ਮਨੁੱਖ ਦੀ ਚੇਤਨਾ ਤੇ ਮਨੁੱਖੀ ਵਿਸ਼ਵਾਸ ਬਲਵਾਨ ਹੋ ਰਿਹਾ ਹੈ ਅਤੇ ਚੇਤਨਾ ਰਾਹੀਂ ਪ੍ਰਾਪਤ-ਬੋਧ ਮਨੁੱਖ ਨੂੰ ਆਪਣੇ ਆਤਮ ਅਤੇ ਅਨਾਤਮ ਜਗਤ ਨਾਲ ਜੋੜ ਰਿਹਾ ਹੈ। ਅਨਾਤਮ ਜਗਤ ਦੀ ਦਵੰਦਾਤਮਕ ਪ੍ਰਕਿਰਿਆ ਦਾ ਗਿਆਨ ਹੀ ਮਨੁੱਖੀ ਚੇਤਨਾ ਦੇ ਵਿਕਾਸ ਦੀ ਸਹੀ ਪ੍ਰਤੀਤੀ ਹੈ। ਇਹ ਗਿਆਨ ਹੀ ਮਨੁੱਖ ਨੂੰ ਉਸ ਦੇ ਅਤੀਤ, ਵਰਤਮਾਨ ਅਤੇ ਭਵਿੱਖ ਦੀ ਸੋਝੀ ਕਰਵਾਉਂਦਾ ਹੈ। ਅੱਜ ਮਨੁੱਖ ਜਿਉਂ ਜਿਉਂ ਚੇਤੰਨ ਹੋ ਰਿਹਾ ਹੈ, ਤਿਵੇਂ ਤਿਵੇਂ ਉਸ ਦੇ ਆਤਮ ਅਤੇ ਅਨਾਤਮ ਦੇ ਰਹੱਸ ਦੀਆਂ ਗੁੰਝਲਾਂ ਖੁਲ੍ਹ ਰਹੀਆਂ ਹਨ, ਧਾਰਮਿਕ ਵਿਸ਼ਵਾਸਾਂ ਅਤੇ ਕਦਰਾਂ ਕੀਮਤਾਂ ਵਿਚੋਂ ਬੀਤ ਚੁਕੀਆਂ ਨੂੰ ਤਿਲਾਂਜਲੀ ਅਤੇ ਨਵੀਆਂ ਨੂੰ ਪ੍ਰਵਾਨਗੀ ਦੇ ਰਿਹਾ ਹੈ। ਜਿਸ ਧਰਮ ਵਿਚ ਅਜਿਹਾ ਦੁਵੱਲਾ ਕਾਰਜ ਨਹੀਂ ਹੁੰਦਾ, ਉਹ ਧਰਮ ਆਪਣੀ ਸਮਕਾਲੀ ਪ੍ਰਸੰਗਿਕਤਾ ਗੁਆ ਬੈਠਦਾ ਹੈ। ਨਵੀਂ ਪੀੜ੍ਹੀ ਬੇਮੁਖ ਹੋਈ ਪ੍ਰਤੀਤ ਹੁੰਦੀ ਹੈ ਅਤੇ ਧਰਮ ਦੇ ਰੂਪਵਾਦ ਦਾ ਸ਼ੋਰ ਵੱਧ ਜਾਂਦਾ ਹੈ। ਦੁਨੀਆਂ ਵਿਚ ਉਹ ਧਰਮ ਜੜ੍ਹ ਹੋ ਗਏ ਹਨ ਜੋ ਆਪਣੀ ਗਤੀਸ਼ੀਲਤਾ ਗੁਆ ਬੈਠੇ ਹਨ। ਨਵੀਂ ਚੇਤਨਾ ਅਤੇ ਸੱਜਰੇ ਚਿੰਤਨ ਦਾ ਸੁਆਗਤ ਹੀ ਧਰਮ ਦੀ ਗਤੀਸ਼ੀਲਤਾ ਦਾ ਪ੍ਰਮਾਣ ਹੈ ਅਤੇ ਇਹ ਗਤੀਸ਼ੀਲਤਾ ਹੀ ਧਰਮ ਦੀ ਹੋਂਦ ਨੂੰ ਬਣਾਈ ਰੱਖਣ ਦਾ ਅਸਲ ਆਧਾਰ ਹੈ।

ਦਰਅਸਲ ਨਵਾਂ ਚਿੰਤਨ, ਪੁਰਾਣੇ ਚਿੰਤਨ ਦਾ ਵਿਰੋਧੀ ਨਹੀਂ ਹੁੰਦਾ ਸਗੋਂ ਪਾਸਾਰ ਹੁੰਦਾ ਹੈ ਜਦ ਕਿ ਵਿਹਾਰਕ ਪੱਧਰ 'ਤੇ ਇਸ ਨੂੰ ਵਿਰੋਧ ਮੰਨ ਲਿਆ ਜਾਂਦਾ ਹੈ। ਗੁਰਬਾਣੀ ਅਧਿਐਨ ਦੇ ਸੰਬੰਧ ਵਿਚ ਇਹ ਵਿਰੋਧ ਬੜਾ ਸਪਸ਼ਟ ਦੇਖਿਆ ਜਾ ਸਕਦਾ ਹੈ। ਅਜਿਹਾ ਵਿਰੋਧ ਜਿਥੇ ਸੰਕੀਰਨ ਮਨੋਬਿਰਤੀ ਦਾ ਪ੍ਰਮਾਣ ਹੁੰਦਾ ਹੈ, ਉਥੇ ਮਨੁੱਖ ਅੰਦਰਲੇ ਆਪਣੇ ਹੀਣ ਭਾਵ ਦਾ ਵੀ ਪ੍ਰਗਟਾ ਹੁੰਦਾ ਹੈ। ਹੀਣ ਭਾਵ ਦਾ ਸ਼ਿਕਾਰ ਮਨੁੱਖ ਹਮੇਸ਼ਾ ਨਵੇਂ ਚਿੰਤਨ ਦੀ ਆਲੋਚਨਾ ਅਤੇ ਨਿੰਦਾ ਕਰਨ ਵਿਚ ਹੀ ਆਪਣਾ ਵਿਰੇਚਨ ਕਰਦਾ ਹੈ ਅਤੇ ਜਿਸ ਧਰਮ ਵਿਚ ਅਜਿਹੇ ਹੀਣ ਭਾਵੀ ਮਨੁੱਖਾਂ ਦੀ ਸਰਦਾਰੀ ਹੋਵੇ, ਉਹ ਧਰਮ ਬਾਵਜੂਦ ਆਪਣੇ ਗੌਰਵਮਈ ਵਿਰਸੇ ਦੇ, ਚਿਰਜੀਵੀ ਨਹੀਂ ਹੁੰਦਾ।

ਗੁਰਬਾਣੀ ਮਧਕਾਲੀ ਪੰਜਾਬੀ ਸਾਹਿਤ ਦਾ ਵੱਡਮੁੱਲਾ ਵਿਰਸਾ ਹੈ। ਵਿਚਾਰਧਾਰਕ ਪੱਧਰ

'ਤੇ ਇਸ ਵਿਚ ਅਜਿਹੇ ਮਹਾਨ ਸੱਚ ਹਨ ਜੋ ਮਨੁੱਖਤਾ ਲਈ ਦਿਸ਼ਾ ਬਣੇ ਅਤੇ ਬਣਨ ਦੀ ਵੱਡੀ ਸਮਰੱਥਾ ਰੱਖਦੇ ਹਨ। ਸਿੱਖ ਬੁਧੀਜੀਵੀਆਂ ਨੇ ਸਮੇਂ ਸਮੇਂ ਇਨ੍ਹਾਂ ਵਿਚਾਰਾਂ ਨੂੰ ਆਪਣੇ ਅਧਿਐਨ ਦਾ ਵਿਸ਼ਾ ਤਾਂ ਬਣਾਇਆ, ਪਰ ਇਸ ਸਾਰੇ ਅਧਿਐਨ ਵਿਚ ਜਿਹੜੀ ਸਾਂਝੀ ਗੱਲ ਹੈ, ਉਹ ਹੈ ਬਾਣੀ ਦੀ ਮੁੜ ਮੁੜ ਵਿਆਖਿਆ, ਪ੍ਰਚਲਿਤ ਵਿਸ਼ਵਾਸਾਂ ਨੂੰ ਪ੍ਰਪੱਕ ਕਰਨਾ ਅਤੇ ਨਾਲ ਹੀ ਇਨ੍ਹਾਂ ਪ੍ਰਤਿ ਮੋਹ ਭਰਿਆ ਡੱਟ ਕੇ ਪਹਿਰਾ ਦੇਣਾ। ਟੇਢੇ ਢੰਗ ਨਾਲ ਇਹ ਸਾਂਝ ਇਨ੍ਹਾਂ ਬੁਧੀਜੀਵੀਆਂ ਦੀ ਸੋਚ ਦੀ ਅੰਤਿਮ ਪ੍ਰਾਪਤੀ ਅਤੇ ਅਧਿਐਨ ਦੀ ਸੀਮਾ ਨੂੰ ਨਿਸ਼ਚਿਤ ਕਰਦੀ ਹੈ। ਅਧਿਐਨ ਦੀ ਆਪੇ ਮਿੱਥੀ ਇਸ ਸੀਮਾ ਦੇ ਭਾਵੁਕ ਬੰਧਨ ਤੋਂ ਪਾਰ ਹੋਣਾ ਸ਼ਾਇਦ ਇਨ੍ਹਾਂ ਵਿਦਵਾਨਾਂ ਦੀ ਸੋਚ ਦਾ ਹਿੱਸਾ ਹੀ ਨਹੀਂ ਜਾਪਦਾ ਅਤੇ ਜੇ ਕਿਸੇ ਵਿਦਵਾਨ ਨੇ ਤੱਥਾਂ ਅਤੇ ਵਿਚਾਰਾਂ ਦੀ ਇਸ ਲਛਮਣ ਰੇਖਾ ਦੀ ਉਲੰਘਨਾ ਕੀਤੀ ਹੈ, ਉਸ ਨੂੰ ਅਤੇ ਉਸ ਦੇ ਵਿਦਵਾਨ ਹਮਾਇਤੀਆਂ ਨੂੰ ਡੂੰਘੀ ਨਮੋਸ਼ੀ ਅਤੇ ਫਤਵੇ ਸਹਿਣੇ ਪਏ ਹਨ। ਅਜਿਹੀ ਸੰਕੀਰਨ ਰੁਚੀ, ਗੁਰੂ ਸਾਹਿਬਾਨ ਦੇ ਉਪਦੇਸ਼ ਜਾਂ ਸੋਚ ਦਾ ਹਿੱਸਾ ਕਦਾਚਿਤ ਨਹੀਂ ਹੋ ਸਕਦੀ। ਸਿੱਖ ਬੁਧੀਜੀਵੀਆਂ ਦੇ ਇਸ ਅਧਿਐਨ ਦਾ ਵੱਡਾ ਹਿੱਸਾ ਨਾ ਤਾਂ ਕਿਸੇ ਗੰਭੀਰ ਵਿਚਾਰ-ਵਿਮਰਸ਼ ਤੇ ਖੋਜ-ਕਾਰਜ ਨੂੰ ਅਗਾਂਹ ਤੋਰਦਾ ਹੈ ਅਤੇ ਨਾ ਹੀ ਸਿੱਖ ਇਤਿਹਾਸ ਅੰਦਰਲੇ ਭੁਲੇਖਿਆਂ ਦੀ ਨਵਿਰਤੀ ਕਰਦਾ ਹੈ। ਗੁਰਬਾਣੀ ਦੇ ਮਹਾਨ ਵਿਚਾਰਾਂ ਨੂੰ ਸਮਕਾਲੀ ਸੰਦਰਭ ਅਤੇ ਸਮਕਾਲੀ ਚੇਤਨਾ ਦੇ ਪਰਿਪੇਖ ਵਿਚ ਸਮਝਣ ਅਤੇ ਸਮਝਾਉਣ ਦੀ ਵੱਡੀ ਲੋੜ ਹੈ ਅਤੇ ਇਕ ਤਰ੍ਹਾਂ ਨਾਲ ਇਹ ਲੋੜ ਸਿੱਖ ਧਰਮ ਦੇ ਬੁਨਿਆਦੀ ਵਿਚਾਰਾਂ ਲਈ ਚੁਣੌਤੀ ਵੀ ਹੈ। ਇਸ ਚੁਣੌਤੀ ਨੂੰ ਸਿਰਫ 'ਸਿਫਤ-ਸਾਲਾਹੀ ਅਧਿਐਨ' ਦੁਆਰਾ ਨਜਿਠਿਆ ਨਹੀਂ ਜਾ ਸਕਦਾ। ਸਮਾਕਾਲੀ ਪਦਾਰਥਕ ਰਿਸ਼ਤਿਆਂ ਦੇ ਸੰਸਾਰ ਵਿਚ ਬਾਣੀ ਦੀ ਸਮਕਾਲੀ ਪ੍ਰਸੰਗਿਕਤਾ ਬਾਰੇ ਸ਼ਾਇਦ ਹੀ ਕਿਸੇ ਵਿਦਵਾਨ ਨੇ ਚਰਚਾ ਕਰਨੀ ਮੁਨਾਸਬ ਸਮਝੀ ਹੈ ਅਤੇ ਜੇ ਕਿਸ਼ਨ ਸਿੰਘ ਵਰਗੇ ਸਜਣ ਨੇ ਇਸ ਸਮਕਾਲੀ ਪ੍ਰਸੰਗਿਕਤਾ ਦੀ ਗੱਲ ਤੋਰੀ ਹੈ ਤਾਂ ਉਸ ਨੇ ਅਮੂਰਤ ਅਤੇ ਧਾਰਨਾ ਮੂਲਕ ਮਨ-ਇੱਛਿਤ ਸਿੱਟੇ ਕਢੇ ਹਨ। ਜੇ ਅਧਿਆਤਮਕ ਸੋਚ ਵਾਲੇ ਰੱਬੀ ਰਿਸ਼ਤਿਆਂ ਵਿਚੋਂ ਸ਼੍ਰੇਣੀ ਘੋਲ ਜਾਂ ਪਦਾਰਥਕ ਆਧਾਰਾਂ ਦੀ ਗੱਲ ਕੀਤੀ ਜਾ ਸਕਤੀ ਹੈ ਤਾਂ ਉਹ ਕਿਹੜਾ ਅਧਿਆਤਮਵਾਦ ਸੀ, ਜਿਸ ਦੇ ਵਿਪਰੀਤ ਮਾਰਕਸ ਜਾਂ ਪੂਰਵ ਪਦਾਰਥਵਾਦੀ ਚਿੰਤਕਾਂ ਨੇ ਨਵੇਂ ਚਿੰਤਨ ਦੀ ਗੱਲ ਤੋਰੀ ਸੀ। ਪਰੋਖ ਰੂਪ ਵਿਚ ਕਿਸ਼ਨ ਸਿੰਘ ਦਾ ਗੁਰਬਾਣੀ ਵਿਚੋਂ ਧਾਰਨਾ ਮੂਲਕ ਅਰਥ ਕੱਢਣਾ ਇਕ ਭਾਂਤ ਨਾਲ ਸਿੱਖ ਸ਼ਰਧਾਲੂ ਵਿਦਵਾਨ ਦੇ ਦ੍ਰਿਸ਼ਟੀਕੋਣ ਨਾਲ ਹੀ ਜਾ ਜੁੜਦਾ ਹੈ ਜੋ ਗੁਰਬਾਣੀ ਵਿਚੋਂ ਸਰਵਪੱਖੀ ਵਿਚਾਰ ਲੱਭਣ ਦੀ ਰੀਝ ਵਿਚ ਜੁੱਟਿਆ ਹੋਇਆ ਹੈ। ਅਧਿਐਨ ਦੇ ਅਜਿਹੇ ਇੱਛਾ ਮੂਲਕ ਚੌਖਟੇ ਵਿਚੋਂ ਗੁਰਬਾਣੀ ਦੇ ਮੂਲ ਸੱਚ ਦੀ ਪਛਾਣ ਬਿਰਥਾ ਹੈ। ਅਸੀਂ ਸਿਰਫ ਗੁਰਬਾਣੀ ਦੇ ਸੱਚ ਤੋਂ ਹੀ ਦੂਰ ਨਹੀਂ ਸਗੋਂ ਸਿੱਖ ਇਤਿਹਾਸ ਦੇ ਪ੍ਰਮਾਣਿਕ ਤੱਥ ਵੀ ਸਥਾਪਿਤ ਕਰਵਾਉਣ ਤੋਂ ਅਸਮਰਥ ਰਹੇ ਹਾਂ। ਅਜਿਹੀ ਸਥਿਤੀ ਕਿਸੇ ਵੀ ਧਰਮ ਤੇ ਜਾਤੀ ਦੇ ਬੁਧੀਜੀਵੀਆਂ ਲਈ ਚੁਣੌਤੀ ਦੀ ਸਥਿਤੀ ਬਣ ਜਾਂਦੀ ਹੈ। ਸੱਚ ਤਾਂ ਇਹ ਹੈ ਕਿ ਇਸ ਚੁਣੌਤੀ ਤੋਂ ਹੁਣ ਹਮੇਸ਼ਾਂ ਵਾਂਗ ਬਹੁਤੀ ਦੇਰ ਲਈ ਅੱਖਾਂ ਨਹੀਂ ਮੀਟੀਆਂ ਜਾ ਸਕਦੀਆਂ।

ਮੋਹਨਜੀਤ-ਸਾਗਰ ਦੁਆਰਾ ਸੰਪਾਦਿਤ ਪੁਸਤਕ 'ਗੁਰੂ ਤੇਗ ਬਹਾਦਰ-ਜੀਵਨ ਤੇ ਸਿਰਜਣਾ' ਉਪਰ ਰੀਵੀਊ ਕਰਨ ਤੋਂ ਪਹਿਲਾਂ ਸਿੱਖ-ਬੁਧੀਜੀਵੀਆਂ ਦੇ ਗੁਰਬਾਣੀ-ਅਧਿਐਨ ਦੀ ਭੂਮਿਕਾ

ਦੇਣ ਦਾ ਤਾਤਪਰਜ ਇਸ ਪੁਸਤਕ ਦੀ ਨਿਵੇਕਲੀ ਸੁਰ ਅਤੇ ਅਧਿਐਨ ਦੀ ਪ੍ਰਮਾਣੀਕਤਾ ਨੂੰ ਪਛਾਣਨਾ ਹੈ। ਇਹ ਸੰਪਾਦਿਤ ਪੁਸਤਕ ਨਾ ਤਾਂ ਕਿਸੇ ਸ਼ਤਾਬਦੀ ਸਾਹਿਤ ਦਾ ਹਿੱਸਾ ਹੈ ਅਤੇ ਨਾ ਹੀ ਡਾਕਟਰੀ-ਨੁਮਾ ਖੋਜ ਦੀ ਮਜਬੂਰੀ ਹੈ। ਇਹ ਇਕ ਅਜਿਹਾ ਸੁਤੰਤਰ ਮਿਲਵਾਂ ਜਤਨ ਹੈ, ਜਿਸ ਦਾ ਪਰਿਪੇਖ ਗੁਰੂ ਤੇਗ ਬਹਾਦਰ ਦੀ ਬਾਣੀ ਦਾ ਸੰਰਚਨਾਤਮਕ ਅਧਿਐਨ ਅਤੇ ਗੁਰੂ ਸਾਹਿਬ ਦੇ ਜੀਵਨ ਨਾਲ ਸੰਬੰਧਿਤ ਫਾਰਸੀ ਅਤੇ ਗੁਰਮੁਖੀ ਸੋਮਿਆਂ ਦੀ ਪੁਣ-ਛਾਣ ਕਰਨਾ ਹੈ। ਸੰਪਾਦਿਤ ਲੇਖਾਂ ਵਿਚੋਂ ਡਾਕਟਰ ਜ. ਸ. ਗਰੇਵਾਲ ਦੇ ਦੋ ਲੇਖਾਂ ਵਿਚ ਫਾਰਸੀ ਵਾਕਿਆਨਿਗਾਰਾਂ ਦੇ ਇਤਿਹਾਸਕ-ਤੱਥਾਂ ਦਾ ਇਤਿਹਾਸ-ਸ਼ਾਸਤਰੀ ਦ੍ਰਿਸ਼ਟੀਕੋਣ ਰਾਹੀਂ ਵਿਸ਼ਲੇਸ਼ਣ ਕੀਤਾ ਗਿਆ ਹੈ ਅਤੇ ਗੁਰੂ ਸਾਹਿਬ ਦੇ ਜੀਵਨ ਨਾਲ ਸੰਬੰਧਿਤ ਅਠਾਰਵੀਂ ਸਦੀ ਦੇ ਗੁਰਮੁਖੀ ਸੋਮਿਆਂ ਦੀ ਪਰਖ ਸਾਗਰ ਨੇ ਆਪਣੇ ਦੋਹਾਂ ਲੇਖਾਂ ਵਿਚ ਕੀਤੀ ਹੈ। ਸੁਰਜੀਤ ਹਾਂਸ ਅਤੇ ਮੋਹਨਜੀਤ ਦੇ ਲੇਖ ਗੁਰੂ ਤੇਗ ਬਹਾਦਰ ਦੀ ਬਾਣੀ ਦੀ ਸੰਰਚਨਾ ਨੂੰ ਕੇਂਦਰ ਬਣਾ ਕੇ ਪ੍ਰਮਾਣੀਕ ਤੱਥਾਂ ਦੀ ਪਛਾਣ ਨਾਲ ਜੁੜੇ ਹੋਏ ਹਨ। ਇਕ ਭਾਂਤ ਨਾਲ ਇਸ ਪੁਸਤਕ ਵਿਚ ਲੇਖਕਾਂ ਨੇ ਵੱਖ ਵੱਖ ਦ੍ਰਿਸ਼ਟੀਕੋਣ ਤੋਂ ਗੁਰੂ ਤੇਗ ਬਹਾਦਰ ਦੇ ਜੀਵਨ ਅਤੇ ਬਾਣੀ ਦਾ ਗੁੱਟਵਾਂ ਵਿਵੇਚਨ ਕਰ ਕੇ ਅਨੇਕਾਂ ਇਤਿਹਾਸਕ ਭੁਲੇਖਿਆਂ ਨੂੰ ਉਘਾੜ ਕੇ ਬਾਣੀ ਅੰਦਰਲੇ ਪ੍ਰਮਾਣਾਂ ਦੀ ਸਹਾਇਤਾ ਨਾਲ ਆਪਣੇ ਅਧਿਐਨ ਨੂੰ ਪ੍ਰਮਾਣੀਕ ਬਣਾਇਆ ਹੈ।

ਸਿੱਖ-ਇਤਿਹਾਸ ਵਿਚ ਜਿੰਨੇ ਭੁਲੇਖੇ ਪ੍ਰਚਲਿਤ ਹਨ, ਸ਼ਾਇਦ ਹੀ ਕਿਸੇ ਇਤਿਹਾਸ ਵਿਚ ਹੋਣ। ਦਿਲਚਸਪ ਗੱਲ ਇਹ ਹੈ ਕਿ ਅੱਜ ਸਾਡੇ ਇਤਿਹਾਸਕਾਰ ਇਨ੍ਹਾਂ ਭੁਲੇਖਿਆਂ ਨੂੰ ਪਛਾਣਦੇ ਹੋਏ ਵੀ ਚੁੱਪ ਸਾਧੀ ਬੈਠੇ ਹਨ। ਇਸ ਚੁੱਪ ਦੀ ਵਜਾਹ ਵੀ ਕਿਸੇ ਕੋਲੋਂ ਲੁਕੀ ਹੋਈ ਨਹੀਂ। ਸਿੱਖ-ਇਤਿਹਾਸ ਵਿਚ ਸ਼ਾਮਲ ਕੀਤੇ ਇਨ੍ਹਾਂ ਭੁਲੇਖਿਆਂ ਦੇ ਜ਼ਿੰਮੇਵਾਰ ਉਹ ਇਤਿਹਾਸਕਾਰ ਵੀ ਹਨ, ਜਿਨ੍ਹਾਂ ਨੇ ਤੱਥਾਂ ਦੇ ਸੋਮਿਆਂ ਪ੍ਰਤੀ ਲਾਪਰਵਾਹੀ ਦਿਖਾਈ ਜਾਂ ਬਦਨੀਤੀ ਨਾਲ ਇਤਿਹਾਸਕ ਤੱਥਾਂ ਨੂੰ ਗੰਧਲਾ ਕੀਤਾ ਹੈ ਅਤੇ ਉਹ ਇਤਿਹਾਸਕਾਰ ਵੀ ਜਿਨ੍ਹਾਂ ਨੇ 'ਜਿੰਨੀ ਜ਼ਿਆਦਾ ਸ਼ਰਧਾ ਉਨੀ ਚੰਗੀ' ਦੀ ਧਾਰਨਾ ਅਨੁਸਾਰ ਇਤਿਹਾਸ ਲਿਖਿਆ। ਸ਼ਰਧਾਪੂਰਣ-ਇਤਿਹਾਸ ਵਧੇਰੇ ਖਤਰਨਾਕ ਹੁੰਦਾ ਹੈ ਕਿਉਂਕਿ ਭਵਿਸ਼ ਵਿਚ ਇਨ੍ਹਾਂ ਤੱਥਾਂ ਤੋਂ ਨਾਬਰੀ ਸਿੱਖ-ਗੁਰੂਆਂ ਤੋਂ ਨਾਬਰੀ ਸਮਝ ਲਈ ਜਾਂਦੀ ਹੈ। ਤੱਥਾਂ ਦਾ ਇਹ ਗੰਧਲਾਪਣ ਇਕ ਭਾਂਤ ਨਾਲ ਕਿਸੇ ਵੀ ਕੌਮ ਦਾ ਚਰਿਤਰਘਾਤ ਕਰਨ ਤੁਲ ਹੈ। ਡਾਕਟਰ ਗਰੇਵਾਲ ਨੇ ਆਪਣੇ ਇਨ੍ਹਾਂ ਦੋ ਲੇਖਾਂ ਵਿਚ ਫਾਰਸੀ ਵਾਕਿਆਨਿਗਾਰਾਂ ਦੀਆਂ ਰਚਨਾਵਾਂ ਨੂੰ ਉਨ੍ਹਾਂ ਦੀਆਂ ਅੰਦਰਲੀਆਂ ਗੁਆਹੀਆਂ ਦੇ ਆਧਾਰ 'ਤੇ ਪਰਖ ਕੇ ਅਖੌਤੀ ਤੱਥਾਂ ਦੀ ਅਪ੍ਰਮਾਣੀਕਤਾ ਨੂੰ ਸਾਬਤ ਕੀਤਾ ਹੈ। ਡਾਕਟਰ ਸਾਹਿਬ ਨੇ ਵਿਸ਼ਲੇਸ਼ਣਮਈ ਇਤਿਹਾਸ-ਸ਼ਾਸਤਰੀ ਵਿਧੀ ਰਾਹੀਂ ਫਾਰਸੀ ਸੋਮਿਆਂ ਦੇ ਆਪਸੀ ਅੰਤਰ-ਵਿਰੋਧਾਂ ਅਤੇ ਕਾਲ-ਅਸੰਗਤੀ ਨੂੰ ਉਘਾੜਿਆ ਹੈ। ਨਿਰਸੰਦੇਹ ਅਜਿਹਾ ਤਰਕਮਈ ਵਿਸ਼ਲੇਸ਼ਣ ਭਵਿਸ਼ ਵਿਚ ਨਵੇਂ ਖੋਜੀਆਂ ਨੂੰ ਗੁਮਰਾਹ ਹੋਣ ਤੋਂ ਬਚਾਉਣ ਤੇ ਸੰਭਾਵੀ ਦਿਸ਼ਾ ਦਾ ਕਾਰਜ ਕਰੇਗਾ। ਫਾਰਸੀ ਸੋਮਿਆਂ ਦੀ ਅਪ੍ਰਮਾਣੀਕਤਾ ਨੂੰ ਸਿੱਧ ਕਰਦਿਆਂ ਉਨ੍ਹਾਂ ਦੇ ਨਿਕਟ ਅਤੇ ਸਮਕਾਲੀ ਨਿਕਟ ਗੁਰਮੁਖੀ ਸੋਮਿਆਂ ਵਿਚੋਂ ਤਾਰਕਿਕ ਤੱਥਾਂ ਦੀ ਭਾਲ ਉਪਰ ਜ਼ੋਰ ਦਿਤਾ ਹੈ। ਅਠਾਰਵੀਂ ਸਦੀ ਦੇ ਇਨ੍ਹਾਂ ਗੁਰਮੁਖੀ ਸੋਮਿਆਂ ਦੀ ਜਾਂਚ ਪੜਤਾਲ ਅਤੇ ਪ੍ਰਾਪਤ ਸਮੱਗਰੀ ਦਾ ਮਿਲਵਾਂ ਤੁਲਨਾਤਮਕ ਅਧਿਐਨ ਸਾਗਰ ਨੇ ਆਪਣੇ ਦੋਹਾਂ ਲੇਖਾਂ ਵਿਚ ਕੀਤਾ ਹੈ। ਅਠਾਰਵੀਂ ਸਦੀ ਦੇ

ਇਨ੍ਹਾਂ ਇਤਿਹਾਸਕਾਰਾਂ ਦੇ ਦ੍ਰਿਸ਼ਟੀਕੋਣ ਬਾਰੇ ਚਰਚਾ ਕਰਦਿਆਂ ਸਾਗਰ ਇਸ ਨਿਸ਼ਕਰਸ਼ ਉਪਰ ਪੁੱਜਿਆ ਹੈ ਕਿ ਇਨ੍ਹਾਂ ਇਤਿਹਾਸਕਾਰਾਂ ਨੂੰ ਸੰਸਥਾਵਾਂ ਦੇ ਚਰਿਤਰ ਅਤੇ ਰੋਲ ਦੀ ਪਛਾਣ ਨਹੀਂ। ਇਹੀ ਕਾਰਣ ਹੈ ਕਿ ਸੰਸਥਾ ਦੇ ਵਿਰੋਧ ਨੂੰ ਵਿਅਕਤੀਗਤ ਵਿਰੋਧ ਸਮਝ ਲਿਆ ਗਿਆ ਹੈ। ਇਨ੍ਹਾਂ ਇਤਿਹਾਸਕਾਰਾਂ ਦੀ ਦ੍ਰਿਸ਼ਟੀ ਦਾ ਦੋਸ਼ ਹੀ ਉਨ੍ਹਾਂ ਦੇ ਇਤਿਹਾਸ ਪ੍ਰਤਿ ਨਜ਼ਰੀਏ ਨੂੰ ਸ਼ੱਕੀ ਬਣਾ ਦਿੰਦਾ ਹੈ। ਅਠਾਰਵੀਂ ਸਦੀ ਦੇ ਗੁਰਮੁਖੀ ਸੋਮੇ ਸਾਨੂੰ ਪੂਰਾ ਸਹੀ ਤੱਥਗਤ ਇਤਿਹਾਸ ਤਾਂ ਭਾਵੇਂ ਨਾ ਦੇ ਸਕਣ ਪਰ ਇਨ੍ਹਾਂ ਦਾ ਆਪਸੀ ਤੁਲਨਾਤਮਕ ਅਧਿਐਨ ਨਵੇਂ ਖੋਜੀਆਂ ਨੂੰ ਮੁਢਲੀ ਸੇਧ ਅਤੇ ਸਾਮੱਗਰੀ ਅਵੱਸ਼ ਦੇ ਸਕਦੇ ਹਨ। ਗੁਰੂ ਤੇਗ ਬਹਾਦਰ ਦੇ ਜੀਵਨ ਬਾਰੇ ਭੱਟ-ਵਹੀਆਂ ਵਿਚ ਪ੍ਰਾਪਤ ਸਾਮੱਗਰੀ ਨਿਸ਼ਚੈ ਹੀ ਵਧੇਰੇ ਮੁੱਲਵਾਨ ਸਾਬਤ ਹੋ ਸਕਦੀ ਹੈ। ਪਰ ਇਨ੍ਹਾਂ ਭੱਟ ਵਹੀਆਂ ਦਾ ਗੰਭੀਰ ਅਧਿਐਨ ਹੀ ਕਿਸੇ ਠੋਸ ਤੱਥ ਨੂੰ ਸਥਾਪਿਤ ਕਰਵਾ ਸਕੇਗਾ। ਸਾਗਰ ਨੇ ਗੁਰੂ ਤੇਗ ਬਹਾਦਰ ਦੀਆਂ ਯਾਤਰਾਵਾਂ ਦਾ ਉਲੇਖ ਇਨ੍ਹਾਂ ਭੱਟ-ਵਹੀਆਂ ਦੇ ਪ੍ਰਸੰਗ ਵਿਚ ਕਰਕੇ ਅਨੇਕਾਂ ਨਵੇਂ ਨੁਕਤੇ ਉਠਾਏ ਹਨ।

ਸੁਰਜੀਤ ਹਾਂਸ ਅਤੇ ਮੋਹਨਜੀਤ ਦੇ ਲੇਖਾਂ ਵਿਚ ਗੁਰੂ ਤੇਗ ਬਹਾਦਰ ਦੀ ਬਾਣੀ ਇਕ ਇਤਿਹਾਸਕ ਦਸਤਾਵੇਜ਼ ਬਣੀ ਹੈ ਅਤੇ ਬਾਣੀ ਵਿਚੋਂ ਮਿਲਦੀਆਂ ਇਨ੍ਹਾਂ ਗੁਆਹੀਆਂ ਰਾਹੀਂ ਉਨ੍ਹਾਂ ਪੱਖਾਂ ਉਪਰ ਰੋਸ਼ਨੀ ਪਾਈ ਹੈ, ਜਿਨ੍ਹਾਂ ਬਾਰੇ ਇਤਿਹਾਸ ਖਾਮੋਸ਼ ਹੈ। ਰਚਨਾ ਦੀ ਗੁਆਹੀ ਤੱਥ-ਰੂਪੀ ਗੁਆਹੀ ਨਾ ਹੋ ਕੇ ਵੀ ਆਪਣੇ ਆਪ ਵਿਚ ਅੰਤਿਮ ਗੁਆਹੀ ਬਣਨ ਦੀ ਸਮਰੱਥਾ ਰਖਦੀ ਹੈ। ਹਰ ਰਚਨਾ ਕਿਉਂਕਿ ਸਮਕਾਲੀ ਚੇਤਨਾ ਨਾਲ ਜੁੜੀ ਹੁੰਦੀ ਹੈ, ਇਸ ਲਈ ਉਸ ਸਮੇਂ ਦੀ ਚੇਤਨਾ ਨੂੰ ਪਛਾਣਨ ਦਾ ਸਭ ਤੋਂ ਪ੍ਰਮਾਣੀਕ ਜ਼ਰੀਆ ਉਸ ਸਮੇਂ ਦੇ ਰਚੇ ਸਾਹਿਤ ਦਾ ਅਧਿਐਨ ਕਰਨਾ ਹੁੰਦਾ ਹੈ। ਸੁਰਜੀਤ ਹਾਂਸ ਅਤੇ ਮੋਹਨਜੀਤ ਨੇ ਆਪਣੇ ਲੇਖਾਂ ਵਿਚ ਗੁਰੂ ਤੇਗ ਬਹਾਦਰ ਦੀ ਬਾਣੀ ਦੀ ਸੁਰ ਵਿਚੋਂ ਉਸ ਸਮੇਂ ਦੀ ਸਮਕਾਲੀ ਸਰਲ ਭਾਵੀ ਸਿੱਖ-ਚੇਤਨਾ, ਸਿੱਖ-ਸਮਾਜ ਅੰਦਰਲੇ ਤਨਾਉ, ਗੁਰੂ ਸਾਹਿਬ ਦੇ ਸੰਜਮਮਈ ਅਧਿਆਤਮਕ ਅਨੁਭਵ ਅਤੇ ਬਾਣੀ ਅੰਦਰਲੀ ਬਿੰਬ ਵਿਧਾਨਕ ਸਾਦਗੀ ਨੂੰ ਲੱਭਿਆ ਹੈ। ਨਿਸ਼ਚੇ ਹੀ ਅਜਿਹਾ ਅਧਿਐਨ ਵਡਿਆਈ ਦਾ ਹੱਕਦਾਰ ਹੈ।

ਆਸ ਕੀਤੀ ਜਾ ਸਕਦੀ ਹੈ ਕਿ ਇਸ ਸੰਪਾਦਿਤ ਪੁਸਤਕ ਦੀ ਅਧਿਐਨ-ਵਿਧੀ ਭਵਿਸ਼ ਵਿਚ ਅਗਲੇਰੇ ਖੋਜ ਕਾਰਜ ਦਾ ਪ੍ਰੇਰਨਾ-ਸ੍ਰੋਤ ਬਣਨ ਦੇ ਸਮਰੱਥ ਹੋਵੇਗੀ।

[ਅਮਰਜੀਤ ਕਾਂਗ]

## ......ਤੇ ਜਿਹਲਮ ਵਗਦਾ ਰਿਹਾ [ਖਾਲਿਦ ਹੁਸੈਨ]

ਪੰਜਾਬੀ ਬੋਲੀ ਦੀ ਹਾਲਤ ਵੀ "ਬਾਹਰ ਬੀਬੀ ਪੰਜ ਹਜਾਰੀ, ਘਰ ਝੋਲੇ ਦੀ ਮਾਰੀ" ਵਾਲੀ ਹੈ। ਜਿਥੇ ਪੰਜਾਬ ਵਿਚ ਇਸ ਨੂੰ "ਸਰਕਾਰੀ ਬੋਲੀ" ਮੰਨਕੇ ਵੀ ਕੋਈ ਨਹੀਂ ਪੁਛਦਾ ਉਥੇ ਬਾਹਰ ਇਹਦੇ ਪੁੱਤ ਬੇਬੇ ਬੇਬੇ ਕੂਕਦੇ ਫਿਰਦੇ ਹਨ।

ਪਛਮੀ ਪੰਜਾਬ ਵਿਚ ਆਪਦੇ ਅਸਲੇ ਦੀ ਪਛਾਣ ਤੇ ਮਾਤ ਬੋਲੀ ਲਈ ਹੇਰਵਾ ਹੁਣ ਇਕੜ ਦੁਕੜ "ਸਿਰ ਫਿਰਿਆਂ" ਤੋਂ ਅੱਗੇ ਲੰਘਕੇ ਇਕ ਲਹਿਰ ਦਾ ਰੂਪ ਧਾਰ ਚੁਕਿਆ ਹੈ। ਉਹ ਸਿਧੀ ਸੜਕੇ ਤੁਰ ਪਏ ਹਨ। ਬੇ-ਸ਼ਕ ਉਹ ਹਾਲੇ ਥੋਹੜੇ ਹਨ, ਉਹਨਾਂ ਨੇ ਬਹੁਤ ਵੱਡਾ ਪਾੜਾ ਪੂਰਨਾ ਹੈ, ਪਰ ਕਾਫਲਾ ਚਲ ਪਿਆ ਹੈ।

ਪਿਛੇ ਜਿਹੇ ਤੋਂ ਕਸ਼ਮੀਰ ਵਿਚਲੇ ਪੰਜਾਬੀ ਮਾਂ ਦੇ ਪੁਤਾਂ ਨੇ ਵੀ ਅੱਖ ਖੋਹਲੀ ਹੈ। ਉਹਨਾਂ ਅਸਲਾ ਪਛਾਣਿਆ ਹੈ। ਉਹ ਵੀ ਆਪਣੀ ਮਾਂ ਨੂੰ ਹਾਕਾਂ ਮਾਰਨ ਲੱਗੇ ਹਨ। ਕਈ ਉਰਦੂ ਤੇ ਡੋਗਰੀ ਦੇ ਲੇਖਕਾਂ ਨੇ ਪੰਜਾਬੀ ਵਲ ਮੂੰਹ ਕੀਤਾ ਹੈ। ਪਰੰਤੂ ਇਹਨਾਂ ਵਿਚੋਂ ਸਭ ਤੋਂ ਉਚੀ ਤੇ ਸਪਸ਼ਟ ਆਵਾਜ਼ ਖਾਲਿਦ ਹੁਸੈਨ ਦੀ ਹੈ ਜਿਸਨੇ ਹੁਣੇ ਜਿਹੇ ਹੀ ਆਪਦਾ ਪਹਿਲਾ ਕਹਾਣੀ ਸੰਗ੍ਰਹਿ......"ਤੇ ਜਿਹਲਮ ਵਗਦਾ ਰਿਹਾ" ਦਿਤਾ ਹੈ। ਹਾਲਾਂ ਕਿ ਉਹ ਕਾਫੀ ਸਮੇਂ ਤੋਂ ਕਹਾਣੀ ਲਿਖਦਾ ਆ ਰਿਹਾ ਹੈ।

ਖਾਲਿਦ ਹੁਸੈਨ ਕਲਾ ਤੇ ਬੋਲੀ ਦੇ ਪੱਖੋਂ ਪੂਰਬੀ ਤੇ ਪਛਮੀ ਪੰਜਾਬ ਦਾ ਦੁਮੇਲ ਹੈ। ਇਹਦੀ ਬੋਲੀ ਤੇ ਕਲਾ ਸਮੁਚੇ ਪੰਜਾਬ ਦੀ ਗੱਲ ਕਰਦੀ ਹੈ। ਉਹ ਸਮਾਰਾਜ ਦੀ ਵਾਹੀ ਹੋਈ ਲਕੀਰ ਤੇ ਖੜਾ ਦੋਨਾਂ ਪੰਜਾਬਾਂ ਨੂੰ ਇਕ ਦੇ ਰੂਪ ਵਿਚ ਦੇਖ ਰਿਹਾ ਹੈ। ਜਿਥੇ ਉਹਦੀਆਂ ਕਹਾਣੀਆਂ ਵਿਚ ਵੰਡ ਦੀ ਟੀਸ ਹੈ। ਫ਼ਿਹਦੇ ਪਾਤਰਾਂ ਦੇ ਮਨ ਤੇ ਸਰੀਰ ਬਲੂੰਧਰੇ ਹੋਏ ਹਨ। ਪਰ ਫਿਰ ਵੀ ਇਕੋ ਧਰਤੀ ਦੇ ਜੰਮਪਲ ਹੋਣ, ਇਕੋ ਸਭਿਆਚਾਰ ਦੀ ਅੰਸ ਹੋਣ ਦੀ ਸੰਤੁਸ਼ਟਤਾ ਦਾ ਝਲਕਾਰਾ ਉਹਨਾਂ ਦੇ ਚਿਹਰਿਆਂ ਤੇ ਪ੍ਰਤੱਖ ਦਿਖਾਈ ਦਿੰਦਾ ਹੈ।

ਖਾਲਿਦ ਹੁਸੈਨ ਕਸ਼ਮੀਰ ਦਾ ਜੰਮਪਲ ਹੈ। ਉਹਦੇ ਵੱਡ ਵਡੇਰੇ ਪੰਜਾਬੋਂ ਗਏ ਸਨ। ਪਰ ਉਹਨੂੰ ਆਪਣੀਆਂ ਰਗਾਂ ਵਿਚ ਪੰਜਾਬੀ ਖੂਨ ਦਾ ਮਾਣ ਹੈ ਜਿਹੜਾ ਉਹਦੀ ਕਲਮ ਰਾਹੀਂ ਛੱਲਾਂ ਬਣ ਬਹਿ ਤੁਰਿਆ ਹੈ।

ਖਾਲਿਦ ਹੁਸੈਨ ਦੇ ਇਸ ਸੰਗ੍ਰਹਿ ਵਿਚ ਛੱਬੀ ਕਹਾਣੀਆਂ ਹਨ ਜਿਹੜੀਆਂ ਕਿ ਪੰਜਾਬ ਤੇ ਕਸ਼ਮੀਰ ਦੇ ਸਮਾਜਕ, ਆਰਥਿਕ ਤੇ ਰਾਜਸੀ ਪੱਖ ਨਾਲ ਸੰਬੰਧਿਤ ਹਨ। ਖਾਲਿਦ ਜਿਥੇ ਇਹਨਾਂ ਪੱਖਾਂ ਨੂੰ ਇਕ ਕਲਾਕਾਰ ਦੀ ਨੀਝ ਨਾਲ ਦੇਖਦਾ ਹੈ ਉਥੇ ਇਕ ਫਲਸਫੀ ਵਾਂਗ ਉਹਨਾਂ ਦਾ ਵਰਨਣ ਤੇ ਆਲੋਚਕ ਵਾਂਗ ਉਹਨਾਂ ਦਾ ਵਿਸ਼ਲੇਸ਼ਨ ਕਰਦਾ ਹੈ। ਇਹ ਸਭ ਕੁਝ ਕਰਦਿਆਂ ਉਹ ਪਰਚਾਰਕ ਜਾਂ ਨਾਹਰੇਬਾਜ਼ ਦਾ ਰੂਪ ਨਹੀਂ ਧਾਰਦਾ, ਇਕ ਕਲਾਕਾਰ ਹੀ ਰਹਿੰਦਾ ਹੈ।

ਖਾਲਿਦ ਇਕ ਚੇਤੰਨ ਤੇ ਸਮਾਜਕ ਦਵੰਦ ਨੂੰ ਸਮਝਣ ਵਾਲਾ ਕਲਾਕਾਰ ਹੈ। ਪਰੰਤੂ ਹਾਲੇ ਉਹਦੀ ਕਲਾ ਮਾਨਵਵਾਦੀ ਪੜਾਅ 'ਤੇ ਹੀ ਪੁੱਜੀ ਹੈ ਸਮਾਜਵਾਦੀ ਯਥਾਰਥਵਾਦ ਦਾ ਰੂਪ ਨਹੀਂ ਧਾਰ ਸਕੀ, ਬੇ-ਸ਼ਕ ਉਹਦਾ ਮੂੰਹ ਉਸ ਪਾਸੇ ਵਲ ਹੀ ਹੈ। ਆਪਣੀਆਂ ਕੁਝ ਕਹਾਣੀਆਂ ਵਿਚ ਉਹ ਕਾਫੀ ਸਪਸ਼ਟ ਹੈ। ਖਾਸ ਕਰਕੇ ਉਹਦੀ ਕਹਾਣੀ 'ਗੀਤ ਸੂਰਜ ਦਾ" ਜਮਾਤੀ ਧੱਕੇ ਤੇ ਉਸ ਵਿਰੁਧ ਸਾਂਝੇ ਸੰਘਰਸ਼ ਦਾ ਬਿਆਨ ਹੈ। ਇਹ ਸੰਘਰਸ਼ ਵਿਅਕਤੀਗਤ ਨਹੀਂ ਬਲਕਿ ਇਕ ਮੁੱਠ ਹੋਕੇ ਜੱਥੇਬੰਦ ਹੋਇਆ ਸੰਘਰਸ਼ ਹੈ।

ਖਾਲਿਦ ਆਪਣੀ ਕਲਮ ਨੂੰ ਸਮਾਜ ਦੇ ਨਾਸੂਰਾਂ ਨੂੰ ਉਚੇੜਨ ਲਈ ਨਸ਼ਤਰ ਵਾਂਗੂੰ ਵਰਤਦਾ ਹੈ। ਉਹ ਆਪਣੀ ਕਹਾਣੀ "ਮਰੂਦ ਦਾ ਰੁਖ" ਵਿਚ ਇਕ ਆਰਥਿਕ ਲੁਟੇਰੇ ਤੋਂ ਸਮਾਜਕ ਲੁਟੇਰੇ ਤਕ ਪੁਜੇ ਧਨਾਢ ਦਾ ਮਨੋਵਿਸ਼ਲੇਸ਼ਨ ਪੇਸ਼ ਕਰਦਾ ਹੈ ਤੇ ਧਨ ਦੀ ਬਰਤਰੀ ਨੂੰ ਸਮਾਜਕ ਗੁਨਾਹਾਂ ਦਾ ਮੁਢ ਦੱਸਦਾ ਹੈ। ਇਕ ਹੋਰ ਕਹਾਣੀ "ਧੂੰਏਂ ਦੀਆਂ ਲਕੀਰਾਂ" ਵਿਚ ਸਰਕਾਰੀ ਅਦਾਰਿਆਂ ਵਿਚ ਫੈਲੀ ਕੁਰਪਸ਼ਨ ਤੇ ਕੌਮੀ ਸਰਮਾਏ ਦੀ ਲੁੱਟ ਦਾ ਜ਼ਿਕਰ ਕਰਦਾ ਹੈ ਜਿਥੇ ਕਿ ਪੁਲ ਤੇ ਪੰਚਾਇਤ ਘਰ ਕੇਵਲ ਕਾਗਜ਼ਾਂ 'ਤੇ ਹੀ ਉਸਰਦੇ ਹਨ, ਤੇ ਮਿੱਟ ਜਾਂਦੇ ਹਨ। ਲਖਾਂ ਰੁਪਏ ਖੁਰਦ ਬੁਰਦ ਹੋ ਜਾਂਦੇ ਹਨ।

ਖਾਲਿਦ ਪ੍ਰਚਲਿਤ ਪਰਿਸਥਿਤੀਆਂ ਨਾਲ ਸੰਤੁਸ਼ਟ ਨਹੀਂ, ਉਹਨਾਂ ਦਾ ਵਰਨਣ ਕਰਦਾ ਤੇ ਉਹਨਾਂ 'ਤੇ ਤਨਜ਼ ਦਾ ਪਰਹਾਰ ਵੀ ਕਰਦਾ ਹੈ। ਆਪਣੀ ਕਹਾਣੀ "ਮਾਏ ਨੀ ਮੈਂ ਕੇਹਨੂੰ ਆਖਾਂ" ਵਿਚ ਇਕ ਇਸਤਰੀ ਸੱਸ ਦੇ ਰੂਪ ਵਿਚ ਨੂੰਹ ਨਾਲ ਹੋਰ ਵਿਵਹਾਰ ਕਰਦੀ ਹੈ ਅਤੇ ਮਾਂ ਦੇ ਰੂਪ ਵਿਚ ਹੋਰ। ਇਹ ਸਮਾਜ ਦੇ ਲੈਣ ਤੇ ਦੇਣ ਦੇ ਅਡੋ ਅਡਰੇ ਵੱਟਿਆ ਦਾ ਵਿਅੰਗਮਈ ਜ਼ਿਕਰ ਹੈ।

ਖਾਲਿਦ ਨਿੱਕੀ ਕਹਾਣੀ ਦਾ ਉਸਤਾਦ ਹੈ। ਇਸ ਸੰਗ੍ਰਹਿ ਵਿਚ ਉਸਦੀਆਂ ਦੋ ਨਿਕੀਆਂ ਕਹਾਣੀਆਂ "ਇਨਕਲਾਬ" ਤੇ "ਸ਼ਰਧਾਲੂ" ਬਹੁਤ ਤਨਜ਼ ਭਰੀਆਂ ਤੇ ਸਫਲ ਹਨ।

ਖਾਲਿਦ ਦੀਆਂ ਕਹਾਣੀਆਂ ਦੇ ਪਾਤਰ ਸਮਾਜ ਦੇ ਹਰ ਤਬਕੇ ਵਿਚੋਂ ਹਨ। ਉਹਦੇ ਬਹੁਤੇ ਗਰੀਬ ਪਾਤਰ ਈਮਾਨਦਾਰ ਦਲੇਰ ਮਿਹਨਤੀ ਤੇ ਪਵਿਤਰ ਹਨ। "ਮਹਿਰੀ" ਕਹਾਣੀ ਦੀ ਨਾਇਕਾ ਜਿਥੇ ਗਰੀਬ ਸੁਨੱਖੀ ਤੇ ਖੁੱਲੀ ਖਲਾਸੀ ਹੈ ਉਥੇ ਹਿਮਾਲਾ ਵਾਂਗ ਉਚੀ ਗੰਗਾਜਲੀ ਵਾਂਗ ਪਵਿਤਰ ਵੀ ਹੈ। "ਚਾਨਣ ਦਾ ਹਨੇਰਾ" ਦਾ ਨਾਇਕ ਪ੍ਰੀਤਮ ਸਿੰਘ ਗਰੀਬੀ ਤੋਂ ਉਚਾ ਉਠਦਾ ਹੈ, ਅਫਸਰ ਬਣਦਾ ਹੈ, ਪਰੰਤੂ ਆਪਣੇ ਆਦਰਸ਼ ਤੋਂ ਨਹੀਂ ਡੋਲਦਾ। ਨੌਕਰੀ, ਇਸਤਰੀ, ਘਰ ਗੁਆ ਦਿੰਦਾ ਹੈ ਪਰ ਰਿਸ਼ਵਤ ਖੋਰ ਨਹੀਂ ਬਣਦਾ। ਪਾਤਰਾਂ ਦੀ ਇਹ ਉਸਾਰੀ ਉਸ ਦੀ ਜਮਾਤੀ ਚੇਤਨਾ ਦੀ ਪ੍ਰਤੀਕ ਹੈ। ਨਹੀਂ ਤਾਂ ਆਮ ਤੌਰ 'ਤੇ ਗਰੀਬ ਪਾਤਰਾਂ ਨੂੰ ਕਮੀਨੇ ਤੇ ਨੀਚ ਦਿਖਾਇਆ ਜਾਂਦਾ ਹੈ।

ਖਾਲਿਦ ਇਸ ਤੋਂ ਪਹਿਲਾਂ ਵੀ ਪੰਜਾਬੀ ਵਿਦਵਾਨਾਂ ਵਿਚ ਜਾਣਿਆ ਪਛਾਣਿਆ ਸੀ। ਉਸਦੇ ਸੰਗ੍ਰਹਿ ਦਾ ਮੁਖਬੰਦ ਡਾਕਟਰ ਅਤਰ ਸਿੰਘ ਨੇ ਲਿਖਿਆ ਹੈ। ਪੰਜਾਬੀ ਦੇ ਉਘੇ ਲੇਖਕਾਂ ਤੇ ਅਲੋਚਕਾਂ ਨੇ ਉਸ ਬਾਰੇ ਆਪਣੀਆਂ ਰਾਵਾਂ ਦਿਤੀਆਂ ਹਨ। ਹੁਣ ਉਹ ਆਮ ਪੰਜਾਬੀ ਪਾਠਕਾਂ ਤਕ ਵੀ ਪੁਜ ਸਕਦਾ ਸੀ ਜੇਕਰ ਲਿੱਪੀ ਦੀ ਅੜੱਚਣ ਨਾ ਹੁੰਦੀ। ਉਹਦੀਆਂ ਇਹ ਕਹਾਣੀਆਂ ਉਰਦੂ ਲਿੱਪੀ ਵਿਚ ਹਨ। ਪੰਜਾਬੀ ਵਲ ਰੁਚੀ ਵਧਣ ਦੇ ਨਾਲ ਲਿੱਪੀ ਦਾ ਮਸਲਾ ਬਹੁਤ ਅਹਿਮੀਅਤ ਫੜ ਗਿਆ ਹੈ। ਇਸ ਦਾ ਢੁਕਵਾਂ ਹੱਲ ਜ਼ਰੂਰੀ ਹੋ ਗਿਆ ਹੈ। [ਸੁਰਜੀਤ ਗਿੱਲ]

## ਸਿਰਜਣਾ ਅਤੇ ਸਮੀਖਿਆ [ਅਮਰੀਕ ਸਿੰਘ ਪੁੰਨੀ]

ਸਿਰਜਣਾ ਅਤੇ ਸਮੀਖਿਆ' (ਵਰਤਮਾਨ ਪ੍ਰਕਾਸ਼ਨ, 22/83 ਵੈਸਟ ਪਟੇਲ ਨਗਰ, ਨਵੀਂ ਦਿੱਲੀ—110008, ਸਫ਼ੇ 136, ਮੁੱਲ 15 ਰੁਪਏ) ਅਮਰੀਕ ਸਿੰਘ ਪੁੰਨੀ ਦੇ ਨਵੀਂ (ਸੰਰਚਨਾਵਾਦੀ) ਸਮੀਖਿਆ ਨਾਲ ਸੰਬੰਧਿਤ ਬਾਰਾਂ ਸਿਧਾਂਤਕ ਤੇ ਵਿਵਹਾਰਕ ਆਲੋਚਨਾ-ਲੇਖਾਂ ਦਾ ਸੰਗ੍ਰਹਿ ਹੈ। ਸਿਧਾਂਤਕ ਲੇਖ ਸਾਹਿਤ ਦੀ ਪ੍ਰਕਿਰਤੀ, ਪ੍ਰਯੋਜਨ, ਸਿਰਜਣਾ ਅਤੇ ਸਮੀਖਿਆ ਆਦਿ ਪੱਖਾਂ ਬਾਰੇ, ਤੇ ਵਿਵਹਾਰਕ ਲੇਖ ਆਧੁਨਿਕ ਪੰਜਾਬੀ ਗਲਪ, ਪੰਜਾਬੀ ਕਵਿਤਾ, ਯੂਨਾਨੀ ਤ੍ਰਾਸਦੀ ਵਿਚ ਸਮੂਹਗਾਣ ਆਦਿ ਵਿਸ਼ਿਆਂ ਬਾਰੇ ਹਨ। ਦੋ ਲੇਖ ਯੂਨਾਨੀ ਕਾਵਿ-ਸ਼ਾਸਤਰ ਨਾਲ ਵੀ ਸੰਬੰਧਿਤ ਹਨ ਜਿਵੇਂ ਇਕ ਅਰਸਤੂ ਦੇ ਕੇਥਾਰਸਿਸ ਦੇ ਸਿਧਾਂਤ ਬਾਰੇ ਹੈ ਤੇ ਦੂਜਾ ਉਦਾਤ ਦੇ ਲੱਛਣ ਤੇ ਇਸਦੀ ਪ੍ਰਕਿਰਤੀ ਨੂੰ ਆਪਣੇ ਕਲੇਵਰ ਵਿਚ ਲੈਂਦਾ ਹੈ। ਸਪਸ਼ਟ ਹੈ ਕਿ ਕਿਸੇ ਇਕ ਵਿਸ਼ੇ ਅਤੇ ਉਸਦੇ ਵਿਭਿੰਨ ਪੱਖਾਂ ਨੂੰ ਲੈਣ ਦੀ ਥਾਂ ਨੌਜੁਆਨ ਆਲੋਚਕ ਨੇ ਵਿਵਿਧਭਾਂਤੀ ਵਿਸ਼ਿਆਂ ਦੀ ਚੋਣ ਕੀਤੀ ਹੈ।

ਪਰ ਏਨੇ ਜ਼ਿਆਦਾ ਵਿਸ਼ਿਆਂ ਨਾਲ ਨਜਿੱਠ ਸਕਣਾ ਕਿਹੜਾ ਸਹਿਲ ਸੀ। ਇਸੇ ਲਈ

ਲੇਖਕ ਕਿਸੇ ਵੀ ਖੇਤਰ ਵਿਚ ਕੋਈ ਮੌਲਿਕ ਤੇ ਨਵੀਂ ਚੀਜ਼ ਦੇਣ ਵਿਚ ਅਸਫਲ ਹੀ ਰਿਹਾ ਹੈ। ਪੁਸਤਕ ਇਕ ਨਿਸ਼ਚਿਤ ਜਿਹੀ ਸਮੱਗਰੀ ਅਤੇ ਸੀਮਿਤ ਜਿਹੇ ਅਧਿਐਨ ਦੀ ਵਾਰ ਵਾਰ ਪੁਨਰਾਵਿਰਤੀ ਨੂੰ ਦਰਸਾਉਂਦੀ ਹੈ। ਦੋ ਲੇਖ ਰੈਨੇ ਵੈਲੇਕ ਦੇ ਲੇਖਾਂ ਤੇ ਆਧਾਰਿਤ ਹਨ, ਪਰ ਉਹ ਵੀ ਅਸਲ ਵਿਚ ਛਾਂਗਵੇਂ ਅਨੁਵਾਦ ਹੀ ਹਨ। ਕੋਈ ਇਕ ਵੀ ਲੇਖ ਲੇਖਕ ਦੀ ਸਮਰੱਥਾ ਦਾ ਪ੍ਰਮਾਣ ਨਹੀਂ, ਸਗੋਂ ਉਹ ਕੁਝ ਇਕ ਤੱਥਾਂ ਅਤੇ ਪਰਿਭਾਸ਼ਕ ਸੰਕੇਤਾਂ ਦਾ ਰੌਲ-ਘਚੋਲਾ ਪਾ ਕੇ ਜਗ-ਬੁਝ, ਜਗ-ਬੁਝ ਕਰਦੇ ਛੇਤੀ ਹੀ ਦਮ ਤੋੜ ਜਾਂਦੇ ਹਨ। ਪੁਸਤਕ ਵਿਚਲੀ ਸਮੱਗਰੀ ਲੇਖਕ ਦੀ ਸੋਚ-ਪ੍ਰਕਿਰਿਆ ਦਾ ਅੰਗ ਬਣ ਕੇ ਪੇਸ਼ ਨਹੀਂ ਹੋਈ, ਸਗੋਂ ਜਾਪਦਾ ਹੈ, ਲੇਖਕ ਨੇ ਕੱਚ-ਘਰੜ ਮਾਲ ਨੂੰ ਹੀ ਮੰਡੀ ਵਿਚ ਵਗਾਹ ਮਾਰਿਆ ਹੈ।

ਇਸ ਤੋਂ ਵੀ ਵੱਧ, ਲੇਖਕ ਅਨੋਖੀ ਹਉਂ ਭਾਵਨਾ ਦਾ ਸ਼ਿਕਾਰ ਹੈ, ਜੇਕਰ ਹਉਂ-ਭਾਵਨਾ ਸਮੱਰਥਾ-ਆਸ਼੍ਰਿਤ ਹੋਵੇ ਤਾਂ ਹੋਰ ਗੱਲ ਹੈ, ਪਰ ਆਪਣੀ ਵਿਤੋਂ ਵੱਡੀਆਂ ਗੱਲਾਂ ਸੋਭਾ ਨਹੀਂ ਦੇਂਦੀਆਂ। ਲੇਖਕ ਨੇ ਆਪਣੀ ਪੁਸਤਕ ਵਿਚ ਸੰਰਚਨਾਵਾਦੀ ਸਿਧਾਂਤਾਂ ਦੀ ਵਿਆਖਿਆ ਤੇ ਅਮਲ ਪੇਸ਼ ਕੀਤਾ ਹੈ, ਪਰ ਲਗਦੇ ਹੱਥ ਉਸਨੇ ਮਾਰਕਸਵਾਦ ਅਤੇ ਮਾਰਕਸਵਾਦੀ ਪੰਜਾਬੀ ਆਲੋਚਨਾ ਉਤੇ ਵੀ ਹੱਥ ਫੇਰਿਆ ਹੈ। ਇਹ ਵੱਖਰੀ ਗੱਲ ਹੈ ਕਿ ਮਾਰਕਸਵਾਦ ਦਾ ਕੋਈ ਅੱਖਰ ਉਸਨੇ ਪੜ੍ਹਿਆ ਹੈ ਜਾਂ ਨਹੀਂ। ਉਸਦੀ ਲਿਖਤ ਤੋਂ ਤਾਂ ਕਮ-ਅਜ਼-ਕਮ ਕੋਈ ਅਜਿਹਾ ਭੁਲੇਖਾ ਨਹੀਂ ਪੈਂਦਾ। ਮਾਰਕਸਵਾਦ ਪ੍ਰਤਿ ਵਿਰੋਧ ਦੇ ਨੁਕਤੇ ਸੁਣੀਆਂ-ਸੁਣਾਈਆਂ ਗੱਲਾਂ ਅਤੇ ਗੌਣ-ਸ੍ਰੋਤਾਂ 'ਤੇ ਆਧਾਰਿਤ ਹਨ 'ਤੇ ਕਿਸੇ ਵੀ ਪ੍ਰਮਾਣਿਕ ਸ੍ਰੋਤ ਦੀ ਥਾਹ ਨਹੀਂ ਦੇਂਦੇ। ਸਿੱਟੇ ਵਜੋਂ, ਲੇਖਕ ਮਾਰਕਸਵਾਦ ਅਤੇ ਪੰਜਾਬੀ ਮਾਰਕਸਵਾਦੀ ਆਲੋਚਨਾ ਬਾਰੇ ਬੜੀਆਂ ਹਾਸੋ-ਹੀਣੀਆਂ ਗੱਲਾਂ ਕਰ ਜਾਂਦਾ ਹੈ :

> "ਮਾਰਕਸਵਾਦੀ ਸੁਹਜ-ਸ਼ਾਸਤ੍ਰ ਅਨੁਸਾਰ ਸਾਹਿਤ ਅਤੇ ਕਲਾ ਇਤਿਹਾਸਕ-ਭੌਤਿਕਵਾਦ ਦਾ ਹੀ ਇਕ ਭਾਗ ਹੈ ਅਤੇ ਇਹ ਸਾਰੇ ਦਵੰਦਾਤਮਕ ਭੌਤਿਕਵਾਦ ਅਨੁਸਾਰ ਹੀ ਕਾਰਜ ਕਰਦੇ ਹਨ।" (ਸਫ਼ਾ 68-69)
>
> "ਸੇਖੋਂ ਕੱਟੜਪੰਥੀ ਨਹੀਂ, ਕਿਸ਼ਨ ਸਿੰਘ ਕੱਟੜਪੰਥੀ ਹੈ।" (ਸਫ਼ਾ 69)

ਸੋ ਲੇਖਕ ਦੀ ਮਾਰਕਸਵਾਦ ਸੰਬੰਧੀ ਸੂਝ ਬਾਬਤ ਕੋਈ ਭੁਲੇਖਾ ਨਹੀਂ ਰਹਿਣਾ ਚਾਹੀਦਾ। ਏਥੇ ਮਾਰਕਸਵਾਦ ਪ੍ਰਤਿ ਉਸਦੇ ਅੰਦਰਲੀ ਤਲਖ਼ੀ ਹੀ ਜ਼ਾਹਰ ਹੁੰਦੀ ਹੈ। ਜੇ ਮਾਰਕਸਵਾਦੀ ਆਲੋਚਨਾ ਨੂੰ (ਵਿਸ਼ਵ ਪੱਧਰ 'ਤੇ) ਸੁਹਿਰਦਤਾ ਸਹਿਤ ਪੜ੍ਹਿਆ ਹੁੰਦਾ ਤਾਂ ਏਨੀਆਂ ਗਲਤ ਬਿਆਨੀਆਂ ਨਾ ਹੁੰਦੀਆਂ। ਸੰਰਚਨਾ ਦੇ ਅਧਿਐਨ ਨਾਲ ਮਾਰਕਸਵਾਦ ਦਾ ਵਿਰੋਧ ਨਹੀਂ, ਪਰ ਮਾਰਕਸਵਾਦ ਇਸਦੇ ਸਾਰੇ ਪਾਸਾਰਾਂ ਦਾ ਅਧਿਐਨ ਕਰਦਾ ਹੈ। ਮੈਂ ਇਸ ਸੰਬੰਧੀ ਲੇਖਕ ਨੂੰ ਮਾਰਕਸ ਦੁਆਰਾ "ਕੈਪੀਟਲ" ਦੇ ਪਹਿਲੇ ਭਾਗ ਵਿਚ "ਪੂੰਜੀ ਦੀ ਸੰਰਚਨਾ" ਦੇ ਅਧਿਐਨ ਵਾਲਾ ਲੇਖ ਪੜ੍ਹਨ ਦੀ ਸਲਾਹ ਦਿਆਂਗਾ। ਸਾਹਿਤ ਦੀ ਆਤਮ-ਨਿਸ਼ਠ ਹੋਂਦ ਦੀ ਚਰਚਾ ਵੀ ਅਨਿਵਾਰੀ ਹੈ, ਪਰ ਪ੍ਰਸੰਗ ਨਾਲੋਂ ਤੋੜਕੇ ਨਹੀਂ; ਤੇ ਨਾ ਹੀ ਇਸ ਆੜ ਵਿਚ ਸਾਹਿਤ ਦੇ ਮਨੁੱਖੀ-ਸੰਘਰਸ਼ ਵਿਚ ਸਹਾਇਕ ਹੋਣ ਦੇ ਤਰਕ ਨੂੰ ਨਕਾਰਿਆ ਜਾ ਸਕਦਾ ਹੈ।

ਇਸਤੋਂ ਬਿਨਾ ਪੁਸਤਕ ਵਿਚ ਜਿਹੜੇ ਵੀ ਵਿਸ਼ੇ ਛੋਹੇ ਗਏ ਹਨ, ਉਨ੍ਹਾਂ ਬਾਰੇ ਗੰਭੀਰ ਚਰਚਾ ਦੀ ਅਣਹੋਂਦ ਹੈ। ਕੈਥਾਰਸਿਸ ਦੇ ਸਿਧਾਂਤ ਤੇ ਉਦਾਤ ਦੇ ਲੱਛਣਾਂ ਨੂੰ ਜਾਣਨ ਦੀ ਜਗਿਆਸਾ

ਵਿਚ ਪਾਠਕ ਦੀ ਤਲਾਸ਼ ਸ਼ਾਇਦ ਬਿਰਥਾ ਜਾਵੇ। ਆਤਮ-ਨਿਸ਼ਠ, ਪ੍ਰਤਿਮਾਨਕ ਹੋਂਦ ਆਦਿ ਸੰਕੇਤਾਂ ਨੂੰ ਵੀ ਸਪਸ਼ਟ ਨਹੀਂ ਕੀਤਾ ਗਿਆ। ਮੌਲਿਕ (ਅਣ ਆਧਾਰਿਤ) ਲੇਖਾਂ ਵਿਚ ਵੀ ਕਈ ਥਾਂ ਬਿਨਾਂ ਹਵਾਲਾ ਦਿਤਿਆਂ ਟੂਕਾਂ ਵਰਤ ਲਈਆਂ ਗਈਆਂ ਹਨ। ਏਲੀਅਟ ਅਤੇ ਰੈਨੇ ਵੈਲੇਕ ਰਾਹੀਂ ਇਸ ਪੁਸਤਕ ਵਿਚ ਤੀਜੇ ਥਾਂ ਲੇਖਕ ਨੇ, ਬਿਨਾਂ ਮੂਲ ਪੁਸਤਕ ਵੇਖਿਆਂ, ਮਾਂਟਗੋਮਰੀ ਬੈਲਜ਼ੀਅਮ ਦੀ ਟੂਕ ਦਰਜ ਕੀਤੀ ਹੈ, ਤੇ ਉਸਨੂੰ ਬਣਾ ਵੀ ਮਿੰਟਗੁਮਰੀ (ਜਿਲ੍ਹਾ) ਧਰਿਆ ਹੈ। ਇਸ ਪੁਸਤਕ ਦਾ ਭਰਪੂਰ ਸਰਵੇਖਣ ਇਸ ਘੁੰਡ ਚੁਕਾਈ (ਰੀਵੀਊ) ਵਿਚ ਦਰਕਾਰ ਨਹੀਂ। ਇਸ ਲਈ ਏਥੇ ਹੀ ਬੱਸ ਕਰਨਾ ਵਾਜਿਬ ਹੈ।

[ਜਗਜੀਤ ਸਿੰਘ]

## ਪਿਆਰੇ ਜੀਓ : ਭਾਈ ਵੀਰ ਸਿੰਘ ਜੀ ਦੀਆਂ ਚੋਣਵੀਆਂ ਚਿੱਠੀਆਂ

[ਸੰਪਾਦਕ : ਡਾਕਟਰ ਵਿਸ਼ਵਾਨਾਥ ਤਿਵਾੜੀ]

"ਪਿਆਰੇ ਜੀਓ" (ਪਬਲੀਕੇਸ਼ਨ ਬਿਓਰੋ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ਪੰਨੇ 164, ਮੁੱਲ 25 ਰੁਪਏ) ਭਾਈ ਵੀਰ ਸਿੰਘ ਦੀਆਂ ਚੋਣਵੀਆਂ ਚਿੱਠੀਆਂ ਦਾ ਸੰਪਾਦਿਤ ਸੰਕਲਨ ਹੈ। ਭਾਈ ਵੀਰ ਸਿੰਘ ਆਧੁਨਿਕ ਸਾਹਿਤ ਅਧਿਐਨ ਵਿਭਾਗ ਦੇ ਅਧਿਅਕਸ਼ ਡਾਕਟਰ ਵਿਸ਼ਵਾਨਾਥ ਤਿਵਾੜੀ ਨੇ ਬੜੀ ਮਿਹਨਤ ਨਾਲ ਇਹ ਚਿੱਠੀਆਂ ਇਕੱਤਰ ਕੀਤੀਆਂ ਹਨ ਅਤੇ ਆਪਣੀ ਵਿਸ਼ੇਸ਼ ਸੰਪਾਦਕੀ ਸੂਝ ਦੁਆਰਾ ਇਨ੍ਹਾਂ ਨੂੰ ਪੁਸਤਕੀ ਰੂਪ ਦੇ ਕੇ ਵਿਭਾਗ ਵਲੋਂ ਛਾਪੇ ਦੇ ਜਾਮੇ ਵਿਚ ਉਪਲਭਦ ਕੀਤਾ ਹੈ। ਭੂਮਿਕਾ ਵਿਚ ਡਾਕਟਰ ਤਿਵਾੜੀ ਲਿਖਦੇ ਹਨ :

> "ਕਾਦਰ' ਵਿਚ ਵਿਸ਼ਵਾਸ਼, 'ਨਾਮ' ਦੀ ਪ੍ਰੇਰਨਾ, 'ਭਾਣਾ' ਮੰਨਣ ਦੀ ਸ਼ਕਤੀ ਅਤੇ ਲਿਵ ਲਾਉਣ ਦੀ ਪ੍ਰੇਰਨਾ, ਚਿੱਠੀਆਂ ਦਾ ਮੁਖ ਵਿਸ਼ਾ ਹਨ—ਜਿੰਨ੍ਹਾਂ ਨੂੰ ਅਸੀਂ ਤਿੰਨ ਭਾਗਾਂ ਵਿਚ ਵੰਡਿਆ ਹੈ ; ਪ੍ਰਭੂ ਪ੍ਰਾਪਤੀ ਬਾਰੇ, ਮੌਤ ਬਾਰੇ ਅਤੇ ਫੁਟਕਲ"।

ਇਸੇ ਭੂਮਿਕਾ ਵਿਚ ਅੱਗੇ ਚਲਕੇ 'ਚਿੱਠੀਆਂ' ਦੇ ਸੰਕਲਪ ਨੂੰ ਧਿਆਨ ਵਿਚ ਰਖਦਿਆਂ ਕਿਹਾ ਗਿਆ ਹੈ :

> "ਚਿੱਠੀਆਂ ਪਾਠਕ ਲਈ ਨਹੀਂ ਲਿਖੀਆਂ ਜਾਂਦੀਆਂ। ਇਨ੍ਹਾਂ ਵਿਚ ਨਿਜ ਬਲਵਾਨ ਹੁੰਦਾ ਹੈ, ਸ਼ਿੱਦਤ ਹੀ ਸਾਨੂੰ ਚਿੱਠੀ ਲਿਖਣ ਲਈ ਪ੍ਰੇਰਦੀ ਹੈ, ਇਹ ਪ੍ਰਾਈਵੇਟ ਹੁੰਦੀਆਂ ਹਨ—ਪਰ ਉਨ੍ਹਾਂ ਵਿਚ ਵੀ ਉਹੋ ਕੁਝ ਹੋਣਾ ਹੈ ਜੋ ਵਾਰਤਕ ਵਿਚ ਹੈ, ਕਵਿਤਾ ਵਿਚ ਹੈ।"

ਸੋ ਡਾਕਟਰ ਤਿਵਾੜੀ ਅਨੁਸਾਰ ਇਨ੍ਹਾਂ ਚਿੱਠੀਆਂ ਵਿਚਲਾ ਕੇਂਦਰੀ ਸੁਰ ਵੀ ਭਾਈ ਸਾਹਿਬ ਦੇ ਸਾਹਿਤ ਵਿਚਲੇ ਕੇਂਦਰੀ ਸੁਰ ਨਾਲ ਇਕਸੁਰ ਹੋ ਕੇ ਤੁਰਦਾ ਹੈ। ਪਰ ਨਹੀਂ— ਚਿਠੀਆਂ ਪੜ੍ਹਦਿਆਂ ਭਾਈ ਸਾਹਿਬ ਦੀ ਵਾਰਤਕ ਵਿਚਲਾਂ ਸੁਰ ਤਾਂ ਲਭਦਾ ਹੈ, ਪਰੰਤੂ ਉਨ੍ਹਾਂ ਦੀ ਕਵਿਤਾ ਵਿਚਲੇ ਸੱਚ ਦੀ ਅਨੁਭੂਤੀ ਗਾਇਬ ਹੈ। ਭਾਈ ਸਾਹਿਬ ਦੀ ਸ਼ਖਸੀਅਤ ਇਨ੍ਹਾਂ ਚਿਠੀਆਂ ਵਿਚ ਵਿਸ਼ੇਸ਼ ਸਤਰ ਦੀ ਧਾਰਨੀ ਸ਼ਖਸੀਅਤ ਹੈ ਜਿਸ ਕੋਲੋਂ ਜਨ-ਸਾਧਾਰਨ ਜਾਂ ਵਾਕਫ਼ਕਾਰ ਸ਼ਰਧਾਲੂ ਕੇਵਲ ਪ੍ਰਸ਼ਨ ਪੁਛ ਸਕਦੇ ਹਨ, ਜਾਂ ਕਿਸੇ ਵਿਸ਼ੇਸ਼ ਸਥਿਤੀ ਵਿਚ ਆਈ ਦੁਬਿਧਾ ਜਾਂ ਦੁਖ ਤੋਂ ਛੁਟਕਾਰਾ ਪਾਉਣ ਲਈ 'ਸੇਧ' ਲੈਣ ਹਿਤ ਵਿਆਕੁਲ ਹਨ। ਚਿੱਠੀਆਂ ਲਿਖਣ ਵਾਲੇ ਭਾਈ ਸਾਹਿਬ ਨਾਲ ਕਿਸੇ ਕਿਸਮ ਦੀ ਭਾਵੁਕ ਜਾਂ ਬੌਧਿਕ ਸਾਂਝ ਨਹੀਂ ਰੱਖਦੇ—

ਜਾਂ ਫਿਰ ਭਾਈ ਸਾਹਿਬ ਆਪਣੇ ਵਿਅਕਤਿਤਵ ਪ੍ਰਤੀ ਇਤਨੇ ਚੇਤੰਨ ਹਨ ਕਿ ਉਹ ਕਿਸੇ ਵੀ 'ਕਰਮ' ਨੂੰ ਆਪਣੀ ਮਾਨਸਿਕ ਅਨੁਭੂਤੀ ਦਾ ਅੰਗ ਬਣਾਕੇ ਸਪਸ਼ਟ ਸਤਰ ਤੇ ਸੰਬਾਦ ਕਰਨੋਂ ਪਰਹੇਜ਼ ਕਰਦੇ ਹਨ। ਅਤੇ ਆਪਣੇ ਆਪਨੂੰ ਵਿਸ਼ੇਸ਼ ਸਤਰ ਦਾ ਧਾਰਨੀ ਸਮਝਕੇ—ਕੇਵਲ ਪ੍ਰਸ਼ਨਾਂ ਦਾ ਉਤਰ ਦੇਣ ਵਿਚ ਹੀ ਆਪਣੇ ਵਿਅਕਤਿਤਵ ਦੀ ਚੇਤੰਨ ਸੰਭਾਲ ਸੁਰਖਿਅਤ ਮਹਿਸੂਸ ਕਰਦੇ ਹਨ।

ਉਪਰੋਕਤ ਗੱਲ ਨੂੰ ਲੈਕੇ ਅੱਗੇ ਤੁਰਨ ਤੋਂ ਮੇਰਾ ਭਾਵ ਇਹ ਹੈ ਕਿ ਕਿਸੇ ਵੀ ਸਾਹਿਤਕਾਰ ਜਾਂ ਕਲਾਕਾਰ ਦੀਆਂ ਚਿੱਠੀਆਂ ਦੇ ਅਧਿਐਨ ਪਿਛੇ ਵਿਸ਼ੇਸ਼ ਪ੍ਰਯੋਜਨ ਹੁੰਦਾ ਹੈ। ਕਿਉਂਕਿ ਚਿੱਠੀਆਂ ਵਿਚ ਵਿਅਕਤੀ ਚੇਤੰਨ ਰੂਪ ਵਿਚ ਯਤਨਸ਼ੀਲ ਨਹੀਂ ਹੁੰਦਾ, ਇਸ ਲਈ ਸਾਹਿਤਕਾਰ ਜਾਂ ਚਿੱਠੀ ਲੇਖਕ ਵਿਅਕਤੀ ਦੇ ਮਾਨਸਿਕ ਅੰਤਰ-ਵਿਰੋਧਾਂ, ਅਚੇਤ ਆਪੇ ਵਿਚ ਤੁਰ ਰਹੇ ਭਾਵ-ਪ੍ਰਬੰਧਾਂ, ਪ੍ਰਾਪਤੀਆਂ-ਅਪ੍ਰਾਪਤੀਆਂ, ਵਿਅਕਤੀਗਤ ਲਾਲਸਾਵਾਂ, ਸਾਮਾਜਿਕ ਰਿਸ਼ਤਿਆਂ ਦੇ ਅੰਤਰ-ਸੰਬੰਧਾਂ ਬਾਰੇ ਉਸਦੇ ਵਿਚਾਰ ਬਿਨਾਂ ਕਿਸੇ ਲਗ-ਲਪੇਟ ਤੋਂ ਪ੍ਰਗਟ ਹੁੰਦੇ ਹਨ। ਅਤੇ ਇਸ ਨਿਜੀ ਜਾਣਕਾਰੀ ਤੋਂ ਲਾਭ ਲੈਕੇ ਪਾਠਕ-ਸਾਹਿਤ ਰਸੀਆ, ਉਸ ਲੇਖਕ ਦੇ ਸਮੁੱਚ ਨੂੰ ਹੋਰ ਨੇੜਿਓਂ ਵੇਖ ਕੇ ਉਸਦੀਆਂ ਰਚਨਾਵਾਂ ਨੂੰ ਹੋਰ ਵੀ ਚੰਗੀ ਤਰ੍ਹਾਂ ਮਾਣ ਸਕਦਾ ਹੈ।

ਮੇਰੀ ਇਸ ਧਾਰਨਾ ਦੀ ਗਵਾਹੀ ਡਾਕਟਰ ਤਿਵਾੜੀ ਵੀ ਭੂਮਿਕਾ ਵਿਚ ਭਰਦੇ ਹਨ। ਉਹ ਲਿਖਦੇ ਹਨ :

> "ਇਹ ਚਿੱਠੀਆਂ ਇਕ ਪਾਸੇ ਵਿਦਵਾਨਾਂ ਲਈ ਭਾਈ ਸਾਹਿਬ ਬਾਰੇ ਵਾਕਫੀਅਤ ਦਾ ਭੰਡਾਰ ਹਨ, ਦੂਜੇ ਪਾਸੇ ਜੀਵਨ ਕੁੰਜੀਆਂ ਹਨ।

ਪਰ ਜਿਵੇਂ ਕਿ ਉਪਰ ਕਿਹਾ ਗਿਆ ਹੈ ਭਾਈ ਸਾਹਿਬ ਨੇ ਇਹ ਚਿੱਠੀਆਂ ਚੇਤੰਨ ਹੋਕੇ ਲਿਖੀਆਂ ਹਨ। ਚੇਤੰਨ ਲਿਖਤ ਸਾਹਿਤ ਜਾਂ ਸਾਹਿਤਕ ਸੱਚ ਪ੍ਰਗਟ ਕਰਨ ਦੇ ਵਿਰੋਧੀ ਨਹੀਂ, ਪਰੰਤੂ ਇਹ ਚਿੱਠੀਆਂ ਦੀ ਰੂਪ ਦੇ ਵਿਰੋਧੀ ਹੈ।

ਅਗਲੀ ਗੱਲ ਇਹ ਕਿ ਭਾਈ ਸਾਹਿਬ ਦਾ ਚਿੱਠੀਆਂ ਵਿਚੋਂ ਜੋ ਸਰੂਪ ਉਘੜਦਾ ਹੈ ਉਹ ਪਹਿਲਾਂ ਹੀ ਪੰਜਾਬੀ ਪਾਠਕਾਂ ਦੇ ਸਨਮੁਖ ਸੀ। ਪੰਜਾਬੀ ਪਾਠਕ ਭਾਈ ਸਾਹਿਬ ਦੀ ਸਾਹਿਤ ਵਿਚੋਂ ਉਸਰੀ ਉਭਰਦੀ ਸ਼ਖਸ਼ੀਅਤ ਨੂੰ ਉਨ੍ਹਾਂ ਦੀ ਸਮੁੱਚੀ ਸ਼ਖਸੀਅਤ ਨਹੀਂ ਮੰਨਦੇ। ਹਾਂ, ਉਨ੍ਹਾਂ ਦੀ ਸਾਹਿਤਕਾਰੀ ਵਿਚ ਜਿਸ ਤਰ੍ਹਾਂ ਵਾਧੂ-ਵਿਖਾਵੇ (Pretentiousness) ਭਰੀ ਅਤੇ ਸੰਕੀਰਣ ਆਪੇ ਵਾਲੀ ਸ਼ਖਸੀਅਤ ਦੇ ਦਰਸ਼ਨ ਹੁੰਦੇ ਹਨ—ਅੱਜ ਦੇ ਪੰਜਾਬੀ ਪਾਠਕ ਨੂੰ ਓਪਰੇ ਅਤੇ ਅ-ਵਾਸਤਵਿਕ ਜਾਪਦੇ ਹਨ। ਚਿੱਠੀਆਂ ਵਿਚੋਂ ਪਾਠਕਾਂ ਨੂੰ ਭਾਈ ਸਾਹਿਬ ਦੀ ਲੁਕੀ ਹੋਈ ਸ਼ਖਸੀਅਤ ਦੀ ਜਾਣਕਾਰੀ ਦੀ ਉਡੀਕ ਸੀ—ਪਰ ਪਾਠਕਾਂ ਨੂੰ ਭਾਈ ਸਾਹਿਬ ਚਿੱਠੀਆਂ ਵਿਚ ਝਕਾਨੀ ਮਾਰ ਗਏ ਪ੍ਰਤੀਤ ਹੁੰਦੇ ਹਨ। ਸੋ ਭਾਈ ਸਾਹਿਬ ਦੀ ਸਮੁੱਚੀ ਸ਼ਖਸੀਅਤ ਨੂੰ ਜਾਣ ਸਕਣ ਲਈ ਪਾਨਕਾਂ ਨੂੰ ਅਜੇ ਭਾਈ ਸਾਹਿਬ ਦੀਆਂ ਹੋਰ ਵੀ ਨਿਜੀ ਚਿਠੀਆਂ ਰਾਹੀਂ ਜਾਂ ਉਨ੍ਹਾਂ ਦੇ ਅਸ਼ਰਧਾਲੂ ਵਾਕਫ਼ਕਾਰਾਂ ਦੀ ਇੰਟਰਵਿਯੂ ਜਾਂ ਫਿਰ ਅਜਿਹੇ ਹੀ ਕੋਈ ਹੋਰ ਸਾਧਨਾਂ ਰਾਹੀਂ ਉਪਲਭਦ ਸਮੱਗਰੀ ਦੀ ਉਡੀਕ ਕਰਨੀ ਪਵੇਗੀ। [ਲੋਕਨਾਥ]

## ਅੰਤਿਕਾ

ਹੰਗਾਮੀ ਹਾਲਤ ਦੇ ਬੀਤੇ ਵੀਹ ਮਹੀਨੇ ਸਾਡੇ ਦੇਸ਼ ਦੇ ਜੀਵਨ ਵਿਚ ਨਿਰਸੰਦੇਹ ਹਨੇਰੇ ਦਿਨਾਂ ਵਜੋਂ ਯਾਦ ਕੀਤੇ ਜਾਣਗੇ। ਇਹਨਾਂ ਹਨੇਰੇ ਦਿਨਾਂ ਵਿਚ ਵਿਸ਼ਾਲ ਜਨ ਸਮੂਹ ਨੂੰ ਸਾਹ ਲੈਣ ਦੀ ਵੀ ਖੁਲ੍ਹ ਨਹੀਂ ਸੀ। ਸਭ ਪਾਸੇ ਆਤੰਕ ਦਾ ਵਾਤਾਵਰਨ ਸੀ ਤੇ ਕਬਰਸਤਾਨ ਵਰਗੀ ਚੁੱਪ । ਲੋਕ ਤੰਤਰੀ ਪ੍ਰਬੰਧ ਵਿਚ ਲਿਖਣ ਤੇ ਬੋਲਣ ਦੀ ਸੁਤੰਤਰਤਾ ਹੀ ਉਸਨੂੰ ਲੋਕ ਤੰਤਰੀ ਚਰਿੱਤਰ ਪ੍ਰਦਾਨ ਕਰਦੀ ਹੈ। ਪਰ ਹੰਗਾਮੀ ਹਾਲਤ ਦੌਰਾਨ ਪ੍ਰੈਸ ਅਤੇ ਸੰਚਾਰ ਦੇ ਦੂਜੇ ਸਾਧਨਾਂ ਦਾ ਅਸਲੋਂ ਗਲਾ ਘੁਟਿਆ ਗਿਆ ਸੀ। ਕੋਈ ਅਜਿਹੀ ਲਿਖਤ ਜਿਸ ਵਿਚ ਸਮਕਾਲੀ ਸਥਿਤੀ ਦਾ ਪ੍ਰਤੱਖ ਰੂਪ ਵਿਚ ਜ਼ਿਕਰ ਹੁੰਦਾ ਛਾਪੇ ਦਾ ਮੂੰਹ ਨਹੀਂ ਸੀ ਵੇਖ ਸਕਦੀ।

ਇਹਨਾਂ ਪਰਿਸਥਿਤੀਆਂ ਵਿਚ ਸਿਰਜਣਾ ਵਰਗੇ ਪ੍ਰਗਤਿਵਾਦੀ ਦਿੱਖ ਵਾਲੇ ਪਰਚੇ ਨੂੰ ਜਾਰੀ ਰੱਖਣਾ ਤੇ ਫਿਰ ਅਪਣੀ ਗੱਲ ਉਤੇ ਪਹਿਰਾ ਦੇਣਾ ਇਕ ਚੁਣੌਤੀ ਸੀ ਕਿਉਂਕਿ ਸਾਡਾ ਵਿਸ਼ਵਾਸ ਹੈ ਕਿ ਉਹ ਸਾਹਿਤ ਸਾਹਿਤ ਹੀ ਨਹੀਂ ਜਿਸਦਾ ਲੋਕਾਂ ਦੀਆਂ ਸਮਸਿਆਵਾਂ ਨਾਲ ਕੋਈ ਸਰੋਕਾਰ ਨਾ ਹੋਵੇ। ਅਤੇ ਜੇ ਸਥਾਪਨਾ ਦੇ ਆਤੰਕ ਜਾਂ ਕਿਸੇ ਹੋਰ ਕਾਰਨ ਇਹ ਗੱਲ ਹੋ ਹੀ ਨਾ ਸਕੇ ਤਾਂ ਪਰਚਾ ਜਾਰੀ ਰਖਣ ਦਾ ਕੀ ਅਰਥ ?

ਬਹੁਤ ਵੱਡੇ ਦਾਅਵੇ ਨਾ ਕਰਦਿਆਂ ਹੋਇਆਂ ਏਨੀ ਗੱਲ ਨਿਝੱਕ ਆਖੀ ਜਾ ਸਕਦੀ ਹੈ ਕਿ ਸਿਰਜਣਾ ਦੇ ਪੰਨਿਆਂ ਨੂੰ ਹਨੇਰੇ ਦਿਨਾਂ ਵਿਚ ਵੀ ਸਾਰਥਕ ਗੱਲ ਕਹਿਣ ਲਈ ਵਰਤਿਆ ਗਿਆ। ਮਾਰਕਸਵਾਦ ਸਾਨੂੰ ਦੱਸਦਾ ਹੈ ਕਿ ਪਰਿਸਥਿਤੀਆਂ ਹੀ ਮੁਖ ਰੂਪ ਵਿਚ ਸਾਹਿਤ ਦਾ ਵੱਥ ਤੇ ਰੂਪ ਨਿਰਧਾਰਿਤ ਕਰਦੀਆਂ ਹਨ। ਸ਼ਾਇਦ ਲੁਕਵੀਂ ਤੇ ਛਾਇਆਵਾਦੀ ਸ਼ੈਲੀ ਅਜਿਹੇ ਹਾਲਾਤ ਵਿਚ ਹੀ ਵਿਕਸਿਤ ਹੁੰਦੀ ਹੈ ਜਿਹੋ ਜਿਹੇ ਹਾਲਾਤ ਪਿਛੇ ਸਾਡੇ ਸਨ। ਸੈਂਸਰ ਦੇ ਵਿਰੁੱਧ ਸੈਂਸਰ ਦੇ ਹੀ ਦਿਨਾਂ ਵਿਚ ਕਾਰਲ ਮਾਰਕਸ ਦੇ ਕਥਨਾਂ ਨੂੰ ਜੇ ਅਸੀਂ ਸੰਪਾਦਕੀ ਵਜੋਂ ਛਾਪ ਸਕੇ ਤਾਂ ਇਹ ਇਸੇ ਜੁਗਤ ਦਾ ਹੀ ਚਮਤਕਾਰ ਸੀ। ਇਸੇ ਤਰ੍ਹਾਂ ਪ੍ਰਗਤਿਵਾਦੀ ਲੇਖਕਾਂ ਵਲੋਂ ਨਵੀਆਂ ਪ੍ਰਗਟਾ ਵਿਧੀਆਂ ਦੀ ਵਰਤੋਂ ਕੀਤੀ ਗਈ ਤਾਂ ਜੁ ਉਹਨਾਂ ਦੀ ਗੱਲ ਸੈਂਸਰ ਦੀ ਭੇਟ ਨਾ ਚੜ੍ਹ ਜਾਏ। ਅਸੀਂ ਯਥਾ ਸ਼ਕਤ ਇਹਨਾਂ ਲਿਖਤਾਂ ਨੂੰ ਹਨੇਰੇ ਦਿਨਾਂ ਵਿਚ ਸਿਰਜਣਾ ਰਾਹੀਂ ਸਾਹਮਣੇ ਲਿਆਉਣ ਦਾ ਯਤਨ ਕੀਤਾ। ਉਮੀਦ ਹੈ ਕਿ ਪਾਠਕਾਂ ਨੇ ਇਹਨਾਂ ਲਿਖਤਾਂ ਦੀ ਅਸਲ ਸੁਰ ਨੂੰ ਜ਼ਰੂਰ ਪਛਾਣਿਆ ਹੋਵੇਗਾ।



[ਸੰਪਾਦਕ]

## ਸਮਾਜਕ
## ਪ੍ਰਗਤੀ

*ਪਿਛਲੇ 18 ਮਹੀਨਿਆਂ ਵਿਚ ਦੇਸ਼ ਵਿਚ ਸ਼ਾਂਤਮਈ ਢੰਗ ਨਾਲ ਇਕ ਸਮਾਜਕ ਤੇ ਆਰਥਕ ਇਨਕਲਾਬ ਆਇਆ ਹੈ।*

❋ *ਨਵੰਬਰ 1976 ਦੇ ਅਖ਼ੀਰ ਤਕ ਲਗਭਗ 71 ਲਖ ਪ੍ਰਵਾਰਾਂ ਨੂੰ ਮਕਾਨ ਬਣਾਉਣ ਲਈ ਖ਼ਾਲੀ ਥਾਵਾਂ ਦਿਤੀਆਂ ਜਾ ਚੁਕੀਆਂ ਸਨ (ਇਨ੍ਹਾਂ ਥਾਵਾਂ ਦੇ ਅਧਿਕਾਰੀ ਪ੍ਰਵਾਰਾਂ ਦੀ ਕੁਲ ਗਿਣਤੀ 113 ਲਖ 60 ਹਜ਼ਾਰ ਹੈ)।*

❋ *ਸਭ ਰਾਜਾਂ ਨੇ ਜ਼ਰਾਇਤੀ ਜ਼ਮੀਨਾਂ ਦੀ ਮਾਲਕੀ ਦੀ ਵਧ ਤੋਂ ਵਧ ਹੱਦ ਲਾਗੂ ਕਰਨ ਬਾਰੇ ਕਾਨੂੰਨ ਬਣਾ ਲਏ ਹਨ।*

❋ *11 ਰਾਜਾਂ ਤੇ 4 ਕੇਂਦਰੀ ਪ੍ਰਬੰਧਿਤ ਇਲਾਕਿਆਂ ਨੇ ਦਿਹਾਤੀ ਕਰਜ਼ਿਆਂ ਨੂੰ ਖ਼ਤਮ ਕਰਨ ਸੰਬੰਧੀ ਕਾਨੂੰਨੀ ਕਾਰਵਾਈ ਕੀਤੀ ਹੈ ਤੇ ਕਰਜ਼ਿਆ ਦੀ ਵਸੂਲੀ ਤੇ ਪਾਬੰਦੀ ਲਾ ਦਿਤੀ ਹੈ।*

❋ *ਜਬਰੀ ਮਜ਼ਦੂਰੀ ਦੇ ਬੰਧਨ ਵਿਚ ਫਸੇ 89,198 ਲੋਕਾਂ ਨੂੰ ਆਜ਼ਾਦ ਕਰਵਾਇਆ ਗਿਆ ਹੈ।*

**davp 76/885**

ਮੁਦ੍ਰਕ, ਪ੍ਰਕਾਸ਼ਕ ਤੇ ਮਾਲਕ ਸ੍ਰੀ ਸੁਰਿੰਦਰ ਮੋਹਨ ਸਿੰਘ ਨੇ ਰੰਗਸ਼ਾਲਾ ਪ੍ਰਿੰਟਰਜ਼, 2017, ਸੈਕਟਰ 15-ਸੀ, ਚੰਡੀਗੜ੍ਹ ਤੋਂ ਛਪਵਾਕੇ, 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ ।
ਪ੍ਰਕਾਸ਼ਨ ਮਿਤੀ : 25 ਮਈ, 1977

**SIRJANA** LITERARY PUNJABI QUARTERLY

No 26 April—June 1977

Registered with the Registrar of Newspapers for India Vide R. No. 10215/65